

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 78 ਸਾਲ 7 6 ਜੂਨ 2016 (ਮਾਸਿਕ, ਪੰਜਾਬੀ) 30/-

## ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ








## ਕਰਮ-ਕਾਂਡਾਂ ਤੋਂ ਬਾਜ਼ ਨਹੀਂ ਆਉਂਦਾ।

ਕਰਮ-ਕਾਂਡਾਂ ਤੋਂ ਬਾਜ਼ ਨਹੀਂ ਆਉਂਦਾ,
ਬਾਬੇ ਨਾਨਕ ਦਾ ਪਰ ਸਿੱਖ ਕਹਾਉਂਦਾ।
ਗੁਰੂ ਦਾ ਲੰਗਰ ਰਾਸ ਨਾ ਆਵੇ,
ਗੁੱਗੇ ਦੇ ਜਾ ਕੇ ਰੋਟ ਪਕਾਉਂਦਾ।
ਰੁਮਾਲਾ ਸਾਹਿਬ ਦੀ ਸੋਝੀ ਹੈ ਨਹੀਂ,
ਦਰਗਾਹ ਤੇ ਚਾਦਰ ਹਰੀ ਚੜ੍ਹਾਉਂਦਾ।
ਗੁਰਬਾਣੀ ਸ਼ਬਦਾਂ ਤੋਂ ਦੂਰ ਹੋ ਗਿਆ,
ਮਾਤਾ ਦੀਆਂ ਭੇਟਾ ਹੱਸ ਕੇ ਗਾਉਂਦਾ।
ਸ਼ਰਾਧ ਕਰਾਵੇਂ ਤੂੰ ਜਠੇਰੇ ਵੀ ਪੂਜੇਂ,
ਸਮਾਧਾਂ ਤੇ ਅਖੰਡ ਪਾਠ ਕਰਾਉਂਦਾ।

ਲੰਮੀ ਉਮਰ ਦਾ ਤੂੰ ਰੱਖ ਭੁਲੇਖਾ,
ਪਤਨੀ ਤੋਂ ਕਰੂਏ ਦਾ ਵਰਤ ਰਖਾਉਂਦਾ।
ਗੁਰੂਆਂ ਦੇ ਗੁਰਪੁਰਬ ਭੁੱਲ ਗਏ,
ਲੋਹੜੀ, ਰੱਖੜੀ, ਹੋਲੀ ਖ਼ੂਬ ਮਨਾਉਂਦਾ।
ਜਾਗਦੀ ਜੋਤ ਗੁਰੂ ਗ੍ਰੰਥ ਨੂੰ ਛੱਡਕੇ,
ਕਰਮ-ਕਾਂਡਾਂ ਨੂੰ ਹੀ ਰੱਬ ਬਣਾਉਂਦਾ।
ਸਿੱਖ ਬਣਨਾ ਨਹੀਂ ਭਾਉਂਦਾ ਤੈਨੂੰ,
ਲਾਲਾਂ ਵਾਲੇ ਦਾ ਤੂੰ ਭਗਤ ਸਦਾਉਂਦਾ।
ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗ ਕੇਤੇ,
'ਨਸੀਬ' ਕਿਉਂ ਨਹੀਂ ਤੂੰ ਜੱਭ ਮੁਕਾਉਂਦਾ??

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਅੰਦਰ ਪੜ੍ਹੋ ਸੰਪਾਦਕੀ :**

**ਆਖ਼ਰ ! ਕਦੋਂ ਤੱਕ ਸਿੱਖ ਸਮਾਜ, ਫੋਕੇ ਕਰਮ-ਕਾਂਡਾਂ 'ਚ ਫਸਿਆ ਵੀ ਬਾਬੇ ਨਾਨਕ ਦਾ ਸਿੱਖ ਹੋਣ ਦਾ ਦਾਅਵਾ ਕਰਦਾ ਰਹੇਗਾ..........?**

## ਕਵੀ ਮੰਚ ਮੁਹਾਲੀ ਵਲੋਂ ਦੋ ਕਾਵਿ ਪੁਸਤਕਾਂ ਲੋਕ ਅਰਪਣ




ਕਵੀ ਮੰਚ ਮੁਹਾਲੀ ਵੱਲੋਂ ਇੱਕ ਵਿਸ਼ੇਸ਼ ਸਾਹਿਤਕ ਸਮਾਗਮ ਸ਼ਿਵਾਲਿਕ ਪਬਲਿਕ ਸਕੂਲ ਫੇਜ਼6 ਮੁਹਾਲੀ ਵਿਖੇ ਸ੍ਰੀ ਸਿਰੀ ਰਾਮ ਅਰਸ਼, ਪ੍ਰਧਾਨ, ਪੰਜਾਬੀ ਲੇਖਕ ਸਭਾ, ਚੰਡੀਗੜ੍ਹ ਦੀ ਪ੍ਰਧਾਨਗੀ ਹੇਠ ਕਰਵਾਇਆ ਗਿਆ। ਜਿਸ ਵਿੱਚ ਉੱਘੇ ਬਾਲ ਸਾਹਿਤਕਾਰ ਪ੍ਰਿੰ: ਬਹਾਦਰ ਸਿੰਘ ਗੋਸਲ ਰਚਿਤ ਦੋ ਬਾਲ ਪੁਸਤਕਾਂ 'ਬਾਲ ਗੁਲਦਸਤਾ' (ਕਾਵਿ ਸੰਗ੍ਰਹਿ) ਅਤੇ 'ਕਲਿਆਣ ਪਰੀ' (ਕਹਾਣੀ ਸੰਗ੍ਰਹਿ) ਦਾ ਤਾੜੀਆਂ ਦੀ ਗੂੰਜ ਵਿਚ ਲੋਕ ਅਰਪਣ ਕੀਤਾ ਗਿਆ। ਇਸ ਸਮਾਗਮ ਵਿਚ ਵਿਸ਼ੇਸ਼ ਮਹਿਮਾਨ ਵਜੋਂ ਸ. ਦੇਵਿੰਦਰ ਸਿੰਘ ਬੇਦੀ, ਡਾਇਰੈਕਟਰ, ਸ਼ਿਵਾਲਿਕ ਪਬਲਿਕ ਸਕੂਲਜ਼ ਚੰਡੀਗੜ੍ਹ ਅਤੇ ਪ੍ਰਧਾਨਗੀ ਮੰਡਲ ਵਿਚ ਦਲਜੀਤ ਸਿੰਘ ਅਰੋੜਾ, ਮੁੱਖ ਸੰਪਾਦਕ, ਸੋਚ ਦੀ ਸ਼ਕਤੀ, ਪਟਿਆਲਾ, ਨਸੀਬ ਸਿੰਘ ਸੇਵਕ, ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਚੰਡੀਗੜ੍ਹ, ਪਰਸ ਰਾਮ ਸਿੰਘ ਬੱਧਣ, ਕਸ਼ਮੀਰ ਕੌਰ ਸੰਧੂ ਅਤੇ ਭਗਤ ਰਾਮ ਰੰਗਾੜਾ ਸੁਸ਼ੋਭਿਤ ਸਨ। ਮੰਚ ਦੀਆਂ ਸਾਹਿਤਕ ਗਤੀਵਿਧੀਆਂ ਬਾਰੇ ਅਤੇ ਲੇਖਕ ਪ੍ਰਿੰ. ਬਹਾਦਰ ਸਿੰਘ ਗੋਸਲ ਬਾਰੇ ਜਾਣਕਾਰੀ ਡਾ. ਹਰਦੀਪ ਲੌਂਗੀਆ ਨੇ ਦਿੱਤੀ। ਪਰਸ ਰਾਮ ਸਿੰਘ ਬੱਧਣ ਅਤੇ ਭੁਪਿੰਦਰ ਭਾਗੋ ਮਾਜਰੀਆ ਵੱਲੋਂ ਪੁਸਤਕਾਂ ਤੇ ਵਿਸਥਾਰ ਪੂਰਵਕ ਪੇਪਰ ਪੜ੍ਹੇ ਗਏ। ਵਿਚਾਰ ਚਰਚਾ ਵਿੱਚ ਬੀਬੀ ਪਰਮਜੀਤ ਪਰਮ ਅਤੇ ਸ੍ਰੀ ਰੰਗਾੜਾ ਨੇ ਭਾਗ ਲਿਆ। ਅਰਸ਼ ਜੀ, ਨਸੀਬ ਸਿੰਘ ਸੇਵਕ ਅਤੇ ਦਲਜੀਤ ਸਿੰਘ ਅਰੋੜਾ ਨੇ ਸ਼ਲਾਘਾ ਕਰਦੇ ਹੋਏ ਕਿਹਾ ਕਿ ਇਹ ਪੁਸਤਕਾਂ ਆਉਣ ਨਾਲ ਪੰਜਾਬੀ ਸਾਹਿਤ ਵਿੱਚ ਵਾਧਾ ਹੋਇਆ ਹੈ ਅਤੇ ਉਨ੍ਹਾਂ ਪ੍ਰਿੰ. ਗੋਸਲ ਨੂੰ ਪ੍ਰੇਰਨਾ ਦਿੱਤੀ ਕਿ ਹੋਰ ਵਧੀਆ ਸਾਹਿਤ ਰਚਿਆ ਜਾਵੇ। ਮੰਚ ਵੱਲੋਂ ਪ੍ਰਿੰ. ਗੋਸਲ ਦਾ ਮੁਮੈਂਟੋ ਤੇ ਸ਼ਾਲ ਨਾਲ ਵਿਸ਼ੇਸ਼ ਸਨਮਾਨ ਕੀਤਾ ਗਿਆ। ਦਲਜੀਤ ਸਿੰਘ ਅਰੋੜਾ, ਨਸੀਬ ਸਿੰਘ ਸੇਵਕ, ਭੁਪਿੰਦਰ ਭਾਗੋ ਮਾਜਰੀਆ ਅਤੇ ਤਰਲੋਚਨ ਸਿੰਘ ਪਬਲਿਸ਼ਰ ਹੁਰਾਂ ਦਾ ਵੀ ਮੁਮੈਂਟੋ ਦੇ ਕੇ ਸਨਮਾਨ ਕੀਤਾ ਗਿਆ। ਇਸ ਮੌਕੇ ਤੇ ਇੱਕ ਸ਼ਾਨਦਾਰ ਕਵੀ ਦਰਬਾਰ ਵੀ ਕੀਤਾ ਗਿਆ। ਜਿਸ ਵਿੱਚ ਹਰਪ੍ਰੀਤ ਕੌਰ ਪ੍ਰੀਤ, ਹਰਦੀਪ ਲੌਂਗੀਆ, ਬਲਜੀਤ ਸੈਣੀ, ਜਗਤਾਰ ਸਿੰਘ ਜੋਗ, ਬਾਬੂ ਰਾਮ ਦੀਵਾਨਾ, ਬਲਦੇਵ ਸਿੰਘ ਪ੍ਰਦੇਸੀ, ਸੇਵੀ ਰਾਇਤ, ਤਰਸੇਮ ਸਮਾਣਾ, ਭੁਪਿੰਦਰ ਭਾਗੋ ਮਾਜਰੀਆ, ਮਲਕੀਅਤ ਬਸਰਾ, ਸ਼ਾਇਰ ਕਾਹਲੋਂ, ਮਲਕੀਅਤ ਬਸਰਾ, ਗੁਰਦਰਸ਼ਨ ਸਿੰਘ ਮਾਵੀ, ਅਮਰਜੀਤ ਸਿੰਘ ਪਟਿਆਲਵੀ, ਸਰਵਹਿੱਤਕਾਰ ਸਿੰਘ, ਜਸਪਾਲ ਸਿੰਘ ਕਮਲ, ਜਗਪਾਲ ਸਿੰਘ, ਅਜੀਤ ਸਿੰਘ ਸੰਧੂ, ਦਰਸ਼ਨ ਸਿੰਘ ਟਿਊਣਾ, ਕਸ਼ਮੀਰ ਕੌਰ ਸੰਧੂ, ਸੁਰਿੰਦਰ ਭੋਗਲ ਆਦਿ ਨੇ ਭਾਗ ਲਿਆ।

ਸਟੇਜ ਦੀ ਕਾਰਵਾਈ ਡਾ. ਹਰਦੀਪ ਲੌਂਗੀਆ ਅਤੇ ਭਗਤ ਰਾਮ ਰੰਗਾੜਾ ਨੇ ਬਾਖੂਬੀ ਨਿਭਾਈ। ਇਹ ਸਮਾਗਮ ਆਪਣੀਆਂ ਅਭੁੱਲ ਯਾਦਾਂ ਛੱਡ ਗਿਆ। ਅੰਤ ਵਿੱਚ ਬਾਲ ਪੁਸਤਕਾਂ ਦੇ ਲੇਖਕ ਗੋਸਲ ਜੀ ਵੱਲੋਂ ਕਵੀ ਮੰਚ ਮੋਹਾਲੀ ਅਤੇ ਸਾਰੇ ਪਤਵੰਤਿਆਂ ਅਤੇ ਕਵੀਆਂ ਦਾ ਵਿਸ਼ੇਸ਼ ਤੌਰ ਤੇ ਧੰਨਵਾਦ ਕੀਤਾ ਗਿਆ।

ਭਗਤ ਰਾਮ ਰੰਗਾੜਾ, ਪ੍ਰਧਾਨ, ਕਵੀ ਮੰਚ ਮੋਹਾਲੀ

---

## ਮਾਸਿਕ ਸਾਹਿਤਕ ਮਿਲਣੀ ਵਿਚ ਕਵਿਤਾਵਾਂ ਦਾ ਦੌਰ ਚੱਲਿਆ

ਸੂਲ-ਸੁਰਾਹੀ ਸਾਹਿਤ ਕੇਂਦਰ ਦੀ ਮਾਸਿਕ ਇਕੱਤ੍ਰਤਾ ਸੀਨੀਅਰ ਸਿਟੀਜ਼ਨ ਕੌਂਸਲ (ਖਰੜ), ਸੰਨੀ ਇਨਕਲੇਵ ਦੇ ਦਫਤਰ ਵਿਖੇ ਹੋਈ ਜਿਸ ਦੀ ਪ੍ਰਧਾਨਗੀ ਸ. ਅਮਰਜੀਤ ਸਿੰਘ ਸੰਧੂ (ਸੰਧੂ ਗਜ਼ਲ ਸਕੂਲ) ਅਤੇ ਸ. ਨਸੀਬ ਸਿੰਘ ਸੇਵਕ (ਰਿਟਾ ਪ੍ਰਿੰਸੀਪਲ) ਅਤੇ ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਪ੍ਰਧਾਨਗੀ ਵਿੱਚ ਹੋਈ। ਪ੍ਰਧਾਨ ਸੂਲ-ਸੁਰਾਹੀ ਸਾਹਿਤ ਕੇਂਦਰ ਵੱਲੋਂ ਹਾਜ਼ਰ ਸਾਹਿਤਕਾਰਾਂ, ਸ੍ਰੋਤਿਆਂ ਅਤੇ ਸਾਹਿਤ ਪ੍ਰੇਮੀਆਂ ਨੂੰ ਜੀ ਆਇਆਂ ਕਿਹਾ ਗਿਆ। ਮੰਚ ਸੰਚਾਲਨਾਂ ਸ੍ਰੀ ਬੀ. ਆਰ. ਰੰਗਾੜਾ ਨੇ ਕੀਤੀ। ਸੂਲ-ਸੁਰਾਹੀ ਸਾਹਿਤ ਕੇਂਦਰ ਦੀ ਸੰਖੇਪ ਜਾਣਕਾਰੀ ਤੋਂ ਬਾਅਦ ਸ੍ਰੀ ਰੰਗਾੜਾ ਜੀ ਵੱਲੋਂ ਪ੍ਰਸਿੱਧ ਗੀਤਕਾਰ ਸ੍ਰੀ ਦਰਸ਼ਨ ਤਿਊਣਾ ਜੀ ਨੂੰ ਕਵੀ ਦਰਬਾਰ ਦਾ ਆਗਾਜ਼ ਕਰਨ ਲਈ ਇੱਕ ਸੁਰੀਲਾ ਗੀਤ ਸੁਣਾਉਣ ਦੀ ਦਾਅਵਤ ਦਿੱਤੀ। ਸ੍ਰੀ ਤਿਊਣਾ ਜੀ ਨੇ ਤ੍ਰੰਨੁਮ ਵਿਚ ਗੀਤ ਸੁਣਾਇਆ।

ਸ੍ਰੀ ਆਰ. ਕੇ. ਭਗਤ ਨੇ ਨਸ਼ਿਆ 'ਚ ਡੁੱਬ ਗਈ ਪੰਜਾਬ ਦੀ
ਸਾਹਿਤਕ ਸਫਰ ਦਾ ਵੇਰਵਾ ਦਿੱਤਾ ਅਤੇ ਔਰਤ ਦੀ
ਰਮਨ ਸੰਧੂ ਦੀਆਂ ਭਿੰਨ-ਭਿੰਨ ਗਜ਼ਲਾਂ ਦੇ ਸ਼ਿਅਰ ਬਹੁਤ
ਕੇ ਹੱਦਾਂ ਤੋੜਦਾ ਉਹ ਦਿਨ ਚੜ੍ਹਨ ਤੀਕਰ, ਮੇਰੇ ਨੈਣਾਂ 'ਚ
ਸ੍ਰੀ ਸੇਵੀ ਰਾਇਤ ਜੀ ਨੇ ਸਿੱਖੀ ਫਲਸਫੇ ਨੂੰ ਬਿਆਨ
ਕੀਤੀ। ਧਿਆਨ ਸਿੰਘ ਕਾਹਲੋਂ ਨੇ ਤਰੰਨੁਮ ਵਿਚ ਗੀਤ
ਸਾਹਿਤਕ ਗੀਤ ਸੁਣਾਉਣ ਦੇ ਨਾਲ ਹੀ ਅਲਗੋਜ਼ਿਆਂ ਤੇ
ਕੀਤੀ ਅਤੇ ਪਰਸਰਾਮ ਸਿੰਘ ਬੱਧਣ ਨੇ ਇਕ ਵਿਅੰਗਮਈ
"ਠੱਗੀ ਠੋਰੀ, ਸੀਨਾ-ਜ਼ੋਰੀ, ਬੱਧਣ ਮੂਲ ਨਾ ਭਾਵੇ ਤੈਨੂੰ। ਹੈ
ਭਗਤ ਰਾਮ ਰੰਗਾੜਾ ਜੀ ਬਾਰੇ ਅਮਰਜੀਤ ਸਿੰਘ ਸੰਧੂ ਨੇ
ਸਣਾਉਣ ਲਈ ਪੇਸ਼ ਕੀਤਾ ਅਤੇ ਉਨ੍ਹਾਂ ਨੇ ਆਪਣੀ ਗਜ਼ਲ
"ਪੁੱਤ ਜਦੋਂ ਦਾ ਕਰ ਗਿਆ ਪਰਵਾਸ ਹੈ। ਮੇਰੇ ਘਰ ਵਿਚ
ਸ ਨਸੀਬ ਸਿੰਘ ਸੇਵਕ ਨੇ ਤਰੰਨੁਮ ਵਿਚ ਗਾ ਕੇ ਇਕ



ਪਨੀਰੀ, ਗੀਤ ਸੁਣਾਇਆ। ਬਲਬੀਰ ਸਿੰਘ ਬੀਰ ਨੇ ਆਪਣੇ
ਮਹੱਤਤਾ ਗਜ਼ਲ ਪੇਸ਼ ਕੀਤੀ।
ਹੀ ਕਾਬਿਲੇ ਗੌਰ ਸਨ। ਇਕ ਸ਼ਿਅਰ ਵੰਨਗੀ "ਰਿਹਾ ਰਹਿ ਰਹਿ
ਇਕ ਸਪਨਾ ਸਮੁੰਦਰ ਬਣ ਗਿਆ ਰਾਤੀਂ"
ਕਰਦੀ ਕਵਿਤਾ ਸੁਣਾਈ। ਇੰਝ ਜੀਤ ਬਰਾੜ ਨੇ ਵੀ ਗਜ਼ਲ ਪੇਸ਼
ਸੁਣਾਇਆ। ਕਰਮਜੀਤ ਸਿੰਘ ਪ੍ਰਸਿੱਧ ਅਲਗੋਜ਼ਾ ਵਾਦਕ ਨੇ ਇਕ
ਲੋਕ ਧੁਨਾਂ ਸੁਣਾਈਆਂ। ਬਲਵਿੰਦਰ ਸਿੰਘ ਵਾਲੀਆਂ ਨੇ ਗਜ਼ਲ ਪੇਸ਼
ਕਵਿਤਾ ਸੁਣਾਈ, ਜਿਸਦੇ ਮੁਢਲੇ ਬੋਲ ਸਨ :
ਨਈਂ ਤੇਰੇ ਵਿਚ ਇਹ ਪਸਲਤ ਨੇਤਾ ਕੌਣ ਬਣਾਵੇ ਤੈਨੂੰ।"
ਜਾਣ ਪਛਾਣ ਕਰਾਉਣ ਤੋਂ ਬਾਅਦ ਉਹਨਾਂ ਨੂੰ ਆਪਣੀ ਰਚਨਾ
ਦੇ ਸ਼ਿਅਰ ਸਾਂਝੇ ਕੀਤੇ।
ਹੀ ਮੇਰਾ ਬਨਵਾਸ ਹੈ।"
ਗਜ਼ਲ, "ਤੇਰੇ ਰੋਸਿਆਂ ਦਾ ਭਾਰ ਐਨਾ ਚੁੱਕਿਆ ਨਹੀਂ ਜਾਂਦਾ"

ਸੁਣਾਕੇ ਅਤੇ ਮਹਿਫਿਲ ਲੁੱਟ ਲਈ। ਸਾਹਿਤਕ ਦੌਰ ਦੇ ਅਖੀਰ ਵਿਚ ਅਮਰਜੀਤ ਸਿੰਘ ਉਸਤਾਦ ਗਜ਼ਲ ਗੋ ਨੇ ਆਪਣੀ ਇਕ ਗਜਲ ਸੁਣਾਈ ਜਿਸ ਦਾ ਮਤਲਾ ਸੀ: "ਕੌਣ ਹੈ ਜੋ ਗਮ ਵਿਚ ਡੁਬਿਆ ਮੁਸਕਰਾਈ ਜਾ ਰਿਹਾ ਏ। ਜਖਮ ਦਿਲ ਦੇ ਹਾਸਿਆਂ ਹੇਠਾ ਲੁਕਾਈ ਜਾ ਰਿਹਾ ਏ।"

ਸ. ਬਲਦੇਵ ਸਿੰਘ ਨੇ ਸਾਹਿਤਕ ਪ੍ਰੇਮੀ ਹੋਣ ਦੇ ਨਾਤੇ ਹਾਜ਼ਿਰ ਹੋ ਕੇ ਕੇਂਦਰ ਦਾ ਮਾਣ ਵਧਾਇਆ। ਅੰਤ ਵਿਚ ਇਕ ਨਵੇਂ ਫੈਸਲੇ ਅਨੁਸਾਰ ਸੂਲ-ਸੁਰਾਹੀ ਸਾਹਿਤ ਕੇਂਦਰ ਦੀ ਮਾਸਿਕ ਇਕੱਤ੍ਰਤਾ ਅੱਗੋਂ ਲਈ ਮਹੀਨੇ ਦੇ ਦੂਜੇ ਸ਼ਨੀਵਾਰ ਨੂੰ ਹੀ ਹੋਇਆ ਕਰੇਗੀ। ਸੂਲ-ਸੁਰਾਹੀ ਦੇ ਪ੍ਰਧਾਨ ਨੇ ਆਏ ਸਰੋਤਿਆਂ ਦਾ ਧੰਨਵਾਦ ਕੀਤਾ।

ਪਰਸਰਾਮ ਸਿੰਘ ਬੱਧਣ, ਪ੍ਰਧਾਨ, ਸੂਲ-ਸੁਰਾਹੀ ਸਾਹਿਤ ਕੇਂਦਰ ਚੰਡੀਗੜ੍ਹ, ਦਫਤਰ ਖਰੜ।



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 78 ਸਾਲ 7 6 ਜੂਨ 2016 (ਮਾਸਿਕ, ਪੰਜਾਬੀ) 30/-




***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No.* ***65139724105,***

*IFSC Code: STBP0000435*

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

**ਤੱਤਕਰਾ**





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com

E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ** **ਭਾਈ ਦਿੱਤ ਸਿੰਘ ਪੱਤ੍ਰਿਕਾ**

# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036

**ਫੋਨ:-** 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**

**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਆਖਰ ! ਕਦੋਂ ਤੱਕ ਸਿੱਖ ਸਮਾਜ, 'ਫੋਕੇ ਕਰਮ-ਕਾਂਡਾਂ' 'ਚ ਫਸਿਆ ਵੀ ਬਾਬੇ ਨਾਨਕ ਦਾ ਸਿੱਖ ਹੋਣ ਦਾ ਦਾਅਵਾ ਕਰਦਾ ਰਹੇਗਾ..........?

*ਪ੍ਰਿੰ: ਨਸੀਬ ਸਿੰਘ ਸੇਵਕ*

ਬਾਬਾ ਨਾਨਕ ਦੇ ਆਗਮਨ ਮੌਕੇ ਬਿਪਰਵਾਦੀ ਰੀਤਾਂ ਦਾ ਅਤੀ ਬੋਲਬਾਲਾ ਸੀ। ਪੁਜਾਰੀਆਂ, ਬ੍ਰਾਹਮਣਾਂ ਨੇ ਧਰਮ 'ਤੇ ਪੂਰੀ ਤਰ੍ਹਾਂ ਕਬਜ਼ਾ ਕੀਤਾ ਹੋਇਆ ਸੀ ਅਤੇ ਆਪਣੇ ਆਪ ਨੂੰ ਹੀ ਸੁਪਰੀਮੋ ਕਹਾਉਂਦੇ ਸਨ। ਉਨ੍ਹਾਂ ਮੁਤਾਬਿਕ ਕਰਮ-ਕਾਂਡ ਹੀ ਰੱਬ ਸੀ, ਕਰਮ-ਕਾਂਡ ਹੀ ਜਿੰਦਗੀ ਦਾ ਮਨੋਰਥ ਸੀ, ਇਸੀ ਕਰਕੇ ਸਾਰੀ ਜਨਤਾ ਕਰਮ-ਕਾਂਡਾਂ ਨੂੰ ਸਭ ਤੋਂ ਵੱਧ ਮਹੱਤਵ ਦਿੰਦੀ ਸੀ। ਕਰਮ-ਕਾਂਡਾਂ ਨੂੰ ਹੀ ਰੱਬ ਦੀ ਸੱਚੀ ਸੁੱਚੀ ਪੂਜਾ ਸਮਝਦੇ ਸਨ ਅਤੇ ਅੱਜ ਤੱਕ ਵੀ ਇਸ ਮੱਕੜ ਜਾਲ ਵਿਚੋਂ ਨਿਕਲ ਨਹੀਂ ਸਕੇ। ਅਸਲ ਵਿੱਚ ਇਹ ਕਰਮ-ਕਾਂਡ ਸਮਾਜ ਦੇ ਹਰ ਵਰਗ ਤੇ ਐਨਾ ਹਾਵੀ ਹੋ ਚੁੱਕੇ ਹਨ ਕਿ ਇਨ੍ਹਾਂ ਤੋਂ ਛੁਟਕਾਰਾ ਪਾਉਣ ਬਾਰੇ ਸੋਚਣਾ ਵੀ ਪਾਪ ਸਮਝਦੇ ਆ ਰਹੇ।

*"ਉਹ ਨਾਨਕ ਦੇ ਸਿੱਖ ਨਹੀਂ*
*ਜੋ ਬਿਪਰਵਾਦੀ ਰੀਤਾਂ ਕਰਦੇ ਨੇ"*
*(ਪ੍ਰਿੰ: ਨਸੀਬ ਸਿੰਘ ਸੇਵਕ)*

ਵੈਸੇ ਤਾਂ ਸਮਾਜ ਦੇ ਹਰ ਵਰਗ ਨੂੰ ਹੀ ਇੱਕੀਵੀਂ ਸਦੀ ਵਿੱਚ ਤਾਂ ਇਨ੍ਹਾਂ ਤੋਂ ਮੁਕਤ ਹੋ ਜਾਣਾ ਚਾਹੀਦਾ ਹੈ। ਖੈਰ ! ਹਿੰਦੂ ਧਰਮ ਦੇ ਲੋਕਾਂ ਦੀ ਤਾਂ ਮਜ਼ਬੂਰੀ ਹੋ ਸਕਦੀ ਹੈ ਜਾਂ ਇਹ ਕਹਿ ਲਵੋ ਕਿ ਉਨ੍ਹਾਂ ਨੂੰ ਤਾਂ ਜਨਮ ਤੋਂ ਹੀ ਇਨ੍ਹਾਂ ਕਰਮ-ਕਾਂਡਾਂ ਪ੍ਰਤੀ ਵਚਨਬੱਧ ਹੋਣਾ ਪੈਂਦਾ ਹੈ ਕਿਉਂਕਿ ਹਿੰਦੂ ਧਰਮ ਪੂਜਾਰੀਆਂ, ਬ੍ਰਾਹਮਣਾਂ, ਪੰਡਤਾਂ ਦੀ ਪੂਰੀ ਜਕੜ ਵਿੱਚ ਹੈ ਅਤੇ ਉਨ੍ਹਾਂ ਦੀ ਰੋਜੀ ਰੋਟੀ ਇਨ੍ਹਾਂ ਨਾਲ ਹੀ ਜੁੜੀ ਹੋਈ ਹੈ। ਜੇ ਸਿੱਖ ਧਰਮ ਬਾਰੇ ਸੋਚਿਆ ਜਾਵੇ ਤਾਂ ਸਿੱਖ ਧਰਮ ਇਸ ਤੋਂ ਬਿਲਕੁਲ ਬਿਪਰੀਤ, ਨਵੇਕਲਾ ਅਤੇ ਕਰਮ-ਕਾਂਡਾਂ, ਬਿਪਰਵਾਦੀ ਰੀਤਾਂ ਰਹਿਤ ਇੱਕ ਨਿਰਮਲ ਧਰਮ ਹੈ। ਅਜੇਹਾ ਹੋਣ ਦੇ ਬਾਵਜੂਦ ਵੀ ਸਿੱਖਾਂ ਨੂੰ ਅਜੇ ਤੱਕ ਏਨੀ ਗੱਲ ਸਮਝ ਨਹੀਂ ਆਈ, ਜਦ ਕਿ ਕਈ ਅਤਿ ਸੂਝਵਾਨ, ਪੜ੍ਹੇ ਲਿਖੇ ਹਿੰਦੂ ਧਰਮ ਨਾਲ ਸਬੰਧਤ ਲੋਕ ਵੀ ਕਾਫੀ ਹੱਦ ਤੱਕ ਇਨ੍ਹਾਂ ਕਰਮ-ਕਾਂਡੀ ਪਾਖੰਡਾਂ ਨੂੰ ਵਿਸਾਰ ਚੁੱਕੇ ਹਨ। ਇਸ ਦੇ ਉਲਟ ਅਨਪੜ੍ਹ ਸਾਧਾਰਨ ਸਿੱਖ ਦਾ ਤਾਂ ਕੀ ਕਹਿਣਾ ਬਹੁਤ ਸਾਰੇ ਪੜ੍ਹੇ ਲਿਖੇ ਸਿੱਖ ਵੀ ਇਸ ਪਾਖੰਡਵਾਦ ਨੂੰ ਬਿਲਕੁਲ ਹੀ ਸਮਝਣ ਦੀ ਕੋਸ਼ਿਸ਼ ਵੀ ਨਹੀਂ ਕਰਦੇ। ਅਜਿਹੇ ਚੁਫੇਰਗੜ੍ਹੀਆਂ ਨੂੰ ਬਾਬੇ ਨਾਨਕ ਦੇ ਸਿੱਖ ਅਖਵਾਉਣ ਦਾ ਰੱਤਾ ਵੀ ਹੱਕ ਨਹੀਂ, ਬਾਬੇ ਨਾਨਕ ਨੇ ਤਾਂ ਸ਼ਰੇਆਮ ਇਨ੍ਹਾਂ ਦੇ ਉਲਟ ਆਵਾਜ਼ ਉਠਾਈ ਸੀ। ਬਚਪਨ ਵਿੱਚ ਹੀ ਜਨੇਊ ਪਹਿਨਣ ਤੋਂ ਤਰਕ ਨਾਲ ਨਾਂਹ ਕਰ ਦਿੱਤੀ ਸੀ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**

ਜੋਤੀ ਜੋਤ ਸਮਾਉਣ ਤੱਕ ਗੁਰੂ ਜੀ ਨੇ ਚਾਰ ਉਦਾਸੀਆਂ ਸਮੇਂ ਥਾਂ-ਥਾਂ ਜਾ ਕੇ ਫਾਲਤੂ ਦੇ ਪਾਖੰਡਾਂ, ਕਰਮ-ਕਾਂਡਾਂ, ਪ੍ਰਚਲਤ ਬਿਪਰਵਾਦੀ ਰੀਤਾਂ ਦੀ ਸ਼ਰੇਆਮ ਵਿਰੋਧਤਾ ਕੀਤੀ। ਉਪਰੰਤ ਉਨ੍ਹਾਂ ਦੀਆਂ ਨੌ ਜੋਤਾਂ ਨੇ ਵੀ ਇਸ ਮਿਸ਼ਨ ਨੂੰ ਜਾਰੀ ਰਖਿਆ ਤੇ ਦਸਵੀਂ ਜੋਤ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਲਹਿਰ ਨੂੰ ਖਾਲਸਾ ਪੰਥ ਵਿੱਚ ਬਦਲ ਕੇ ਕੌਮ ਨੂੰ ਪੱਕੇ ਤੌਰ 'ਤੇ ਖਾਲਸ ਬਣਾ ਦਿਤਾ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਰਵੀਂ ਜੋਤ ਵਜੋਂ ਜੁਗੋ-ਜੁਗ ਅਟੱਲ ਕਰ ਦਿੱਤਾ ਤੇ ਹਰ ਸਿੱਖ ਨੂੰ ਹੁਕਮ ਕੀਤਾ:

***ਸਭ ਸਿੱਖਨ ਕੋ ਹੁਕਮ ਹੈ***
***ਗੁਰੂ ਮਾਨਿਓ ਗ੍ਰੰਥ***

ਪਰ ਸਿੱਖਾਂ ਦੀ ਤਾਂ ਜਿਵੇਂ ਮੱਤ ਹੀ ਮਾਰੀ ਗਈ ਹੈ। ਇਹ ਫੋਕੇ, ਫਰੇਬੀ, ਪਾਖੰਡ ਭਰਪੂਰ ਕਰਮ-ਕਾਂਡ ਕਰਨੋ ਹੱਟ ਹੀ ਰਹੇ। ਵਿਗਿਆਨਕ ਯੁੱਗ ਵਿੱਚ ਵੀ ਏਨੇ ਪੜ੍ਹੇ ਲਿਖੇ ਹੋਣ ਦੇ ਬਾਵਜੂਦ ਵੀ ਸਿੱਖ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ। ਹਰ ਵੀਰਵਾਰ ਗੁੱਗਾ ਮਾੜੀ 'ਤੇ ਸਿੱਖ ਸ਼ਰਧਾ ਨਾਲ ਜਾਂਦੇ ਵੇਖੇ ਜਾ ਸਕਦੇ ਹਨ। ਪਿੰਡ-ਪਿੰਡ ਗੁੱਗੇ ਮਾੜੀ, ਲਾਲਾਂ ਵਾਲਾ ਪੀਰ, ਖੇੜੇ ਆਦਿ ਮੰਦਰ ਆਮ ਹਨ। ਸਿੱਖ ਧਰਮ ਵਿੱਚ ਸਿਰਫ ਗੁਰਪੂਰਬ ਮਨਾਉਣੇ ਵਿਸਾਖੀ, ਹੌਲਾ ਮਹੱਲਾ ਆਦਿ ਦੀ ਹੀ ਮਨਜ਼ੂਰੀ ਹੈ ਪਰ ਸਿੱਖ ਬ੍ਰਾਹਮਣੀ ਤਿੱਥ-ਤਿਉਹਾਰ ਜੋ ਕਿ ਗਿਣੇ ਵੀ ਨਹੀਂ ਜਾ ਸਕਦੇ, ਜ਼ਿਆਦਾ ਤਰ ਕਰਦੇ ਹਨ। ਦੀਵਾਲੀ, ਹੋਲੀ, ਰੱਖੜੀ, ਲੋਹੜੀ, ਸ਼ਰਾਧ, ਵਰਤ ਖਾਸ ਕਰਕੇ ਕਰੂਏ ਦਾ ਵਰਤ ਆਦਿ ਨੂੰ ਸਿੱਖ ਲੋਕ ਵੱਧ ਤੋਂ ਵੱਧ ਪੈਸੇ ਖਰਚ ਕਰਕੇ ਹਿੰਦੂਆਂ ਨਾਲੋਂ ਵੱਧ ਖੁਸ਼ੀ ਨਾਲ ਮਨਾਉਂਦੇ ਹਨ।

ਚਲੋ ਇਨ੍ਹਾਂ ਤਿਉਹਾਰਾਂ ਦੀ ਤਾਂ ਗੱਲ ਛਡੋ, ਹੋਰ ਅਨੇਕਾਂ ਕਰਮ-ਕਾਂਡ ਸਿੱਖ ਲੋਕ ਵੀ ਰੀਸੋ-ਰੀਸ ਜਾਂ ਡਰ ਦੇ ਮਾਰੇ, ਕਰਦੇ ਰਹਿੰਦੇ ਹਨ। ਮੇਰਾ ਇੱਕ ਦੋਸਤ ਹੈ। ਐਮ.ਐਸ.ਸੀ. ਪਾਸ ਕਰਕੇ ਕਿਸੇ ਕੰਪਨੀ ਵਿੱਚ ਜਨਰਲ ਮੈਨੇਜਰ ਲੱਗਿਆ ਹੋਇਆ ਹੈ ਦੋ ਲੱਖ ਦੇ ਕਰੀਬ ਤਨਖਾਹ ਹੈ। ਇੱਕ ਬੇਟਾ, ਪੜ੍ਹੀ ਲਿਖੀ ਸੁਸ਼ੀਲ ਪਤਨੀ। ਇੱਕ ਦਿਨ ਮੈਂ ਚੰਡੀਗੜ੍ਹ ਉਨ੍ਹਾਂ ਦੇ ਘਰ ਹੀ ਜਾ ਰਿਹਾ ਸੀ ਕੀ ਵੇਖਿਆ ਕਿ ਉਹ ਕੀੜਿਆਂ ਦੇ ਭੌਣ 'ਤੇ ਸ਼ਰੇਆਮ ਦਾਣੇ ਪਾ ਰਿਹਾ ਸੀ। ਮੈਂ ਚੁਪਕੇ ਜਿਹੇ ਦੂਰ ਖੜਕੇ ਦੇਖਦਾ ਰਿਹਾ। ਭਾਵੇਂ ਕੀੜਿਆਂ ਨੂੰ ਭੋਜਨ ਦੇਣਾ ਕੋਈ ਮਾੜੀ ਗੱਲ ਨਹੀਂ ਪਰ ਇਹ ਤਾਂ ਪੱਕਾ ਕਿਸੇ ਜੋਤਸ਼ੀ ਜਾਂ ਪੰਡਤ ਨੇ ਦਸਿਆ ਹੋਣੈ। ਇਕ ਹੋਰ ਮੇਰਾ ਖਾਸ ਰਿਸ਼ਤੇਦਾਰ ਗਜ਼ਟਿਡ ਅਫਸਰ ਹੈ। ਉਹ ਵੀ ਬਹੁਤ ਸਾਰੀ ਬਹਿਸ ਉਪਰੰਤ ਸਮਝਾਉਣ ਦੇ ਬਾਵਜੂਦ ਵੀ ਪੰਡਤ ਤੋਂ ਪੁਛਿਆ ਲੈਣੋ ਨਹੀਂ ਹੱਟਦਾ ਸਗੋਂ ਰੋਹਬ ਨਾਲ ਉਸ ਦੀ ਪ੍ਰੋੜਤਾ ਕਰਦਾ ਹੈ।

ਸ਼ਰਾਧਾਂ ਦੇ ਦਿਨਾਂ ਵਿੱਚ ਪੰਜ ਸਿੱਖਾਂ ਨੂੰ ਭੋਜਨ ਛਕਾਉਣ ਦੇ ਬਹਾਨੇ ਸਿੱਖ ਵੀ ਸ਼ਰਾਧ ਕਰਦੇ ਰਹਿੰਦੇ ਹਨ। 38 ਸਾਲ ਪਹਿਲਾਂ ਮੇਰਾ ਵਿਆਹ ਹੋਇਆ ਪਤਨੀ ਨੇ ਸ਼ਰਾਧਾਂ ਦੇ ਦਿਨਾਂ 'ਚ ਇਕ ਸੁਪਨਾ ਕੱਢ ਮਾਰਿਆ ਕਿ ਰਾਤੀਂ ਮੈਨੂੰ ਸਹੁਰਾ ਸਾਹਿਬ ਕਹਿੰਦੇ ਕਿ ਮੇਰਾ ਸ਼ਰਾਧ ਮਨਾਉ। ਮੈਂ ਹੈਰਾਨ ਪ੍ਰੇਸ਼ਾਨ ਜੋ ਵਿਅਕਤੀ ਉਮਰ ਭਰ ਲੋਕਾਂ ਨੂੰ ਕਹਿੰਦਾ ਰਿਹਾ ਤੇ ਘਰ ਵਿਚ ਅਮਲ ਕਰਦਾ ਰਿਹਾ ਉਹ ਕਿਵੇਂ ਸ਼ਰਾਧਾਂ ਲਈ ਕਹਿ ਸਕਦਾ ਸੀ। ਗੱਲ ਚਲਦੀ ਗਈ, ਪਤਨੀ ਨੇ ਜਿੱਦ ਨਾ ਛੱਡੀ। ਆਖਰ ਫੈਸਲਾ ਕੀਤਾ ਕਿ ਪੰਜ ਸਿੰਘਾਂ ਨੂੰ ਪ੍ਰਸ਼ਾਦਾ ਛਕਾ ਦਿਤਾ ਜਾਵੇ। ਦੋ ਤਿੰਨ ਸਾਲ ਬਾਅਦ ਮਸ਼ੋ ਹੀ ਇਸ ਤੋਂ ਨਿਜ਼ਾਤ ਪਾਈ। ਇਸੇ ਨਾਲ ਹੀ ਕਰੂਏ ਦਾ ਵਰਤ ਵੀ ਸਦਾ ਲਈ ਖਤਮ ਕਰਨ ਵਿੱਚ ਸਫਲਤਾ ਮਿਲੀ। ਇਸੇ ਤਰ੍ਹਾਂ ਦੀਵਾਲੀ ਵਾਲੇ ਦਿਨ ਬਹੁਤੇ ਸਿੱਖ ਮੜੀਆਂ ਤੇ ਦੀਵੇ ਬਾਲਦੇ ਹਨ। ਖੇਤਾਂ ਵਿੱਚ, ਸਮਾਧਾਂ ਤੇ, ਮੱਟੀਆਂ ਤੇ ਜੇਠੇਰੇ ਪੂਜਦੇ ਹਨ। ਹੋਰ ਅਨੇਕਾਂ ਹੀ ਫੋਕੇ ਕਰਮ-ਕਾਂਡ ਆਨੇ ਬਹਾਨੇ ਕਹੀ ਜਾਂਦੇ ਹਨ। ਹੋਰ ਤਾਂ ਹੋਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਜੁਗੋ ਜੁਗ ਅਟੱਲ ਹੈ ਅਤੇ ਇਨ੍ਹਾਂ ਪਾਖੰਡਾਂ ਦੀ ਸ਼ਰੇਆਮ ਭੰਡੀ ਕਰਦਾ ਹੈ ਨੂੰ ਵੀ ਨਹੀਂ ਬਖਸ਼ਿਆ ਜਾ ਰਿਹਾ। ਘਰ ਵਿੱਚ ਅਖੰਡ ਪਾਠ ਰਖਾਉਣ ਸਮੇਂ ਲਾਲ ਕੱਪੜੇ ਵਿੱਚ ਲਪੇਟ ਨਾਰੀਅਲ, ਘੜੇ ਵਿੱਚ ਪਾਣੀ ਦੇ ਉੱਤੇ ਰੱਖਣਾ, ਪੀਹੜਾ ਸਾਹਿਬ ਨੂੰ ਧਾਗੇ ਬੰਨਣੇ ਅਤੇ ਮੁਠੀਆਂ ਘੁਟਣੀਆਂ, ਜੋਤਾਂ ਜਗਾਉਣੀਆਂ, ਧੂਪ ਬੱਤੀ ਆਦਿ ਜੋ ਕਿ ਸਿੱਖ ਰਹਿਤ ਮਰਿਆਦਾ ਦੇ ਉਲਟ ਹੈ ਆਦਿ ਕਰਮ-ਕਾਂਡ ਕਰਨੋ ਨਹੀਂ ਹੱਟਦੇ।

ਗੱਲ ਮੁਕਦੀ, ਨਿਰਮਲ ਤੇ ਖਾਲਸਾ ਸਿੱਖ ਧਰਮ ਦੇ ਲੋਕਾਂ ਨੇ ਗੁਰੂਆਂ ਦੀ ਬਾਣੀ ਦੇ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ 'ਤੇ ਚੱਲਣ ਦੀ ਬਜਾਏ ਘਸੇ-ਪਿਟੇ ਕਰਮ-ਕਾਂਡਾਂ ਨੂੰ ਪ੍ਰਵਾਨ ਕੀਤਾ ਹੋਇਆ ਹੈ ਜੋ ਕਿ ਸਿੱਖਾਂ ਲਈ ਸੋਭਦਾ ਨਹੀਂ ਹੈ। ਇਹ ਵੀ ਸਭ ਜਾਣਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਬ ਸਾਂਝੇ ਮਹਾਨ ਗ੍ਰੰਥ ਹਨ। ਸਰਬ ਸਾਂਝਾ ਉਪਦੇਸ਼ ਹੈ। ਹਰ ਮਨੁੱਖ ਦੇ ਹਰ ਸਵਾਲ ਦਾ ਜਵਾਬ ਇਸ ਤੋਂ ਮਿਲ ਸਕਦਾ ਹੈ। ਲੋੜ ਹੈ ਪੜ੍ਹਨ ਦੀ, ਵਿਚਾਰ ਕਰਨ ਤੇ ਘੋਖਣ ਦੀ। ਗੁਰੂਆਂ ਦੇ ਨਾਲ ਪੰਦਰਾਂ ਵੱਖ-ਵੱਖ ਧਰਮਾਂ ਦੇ ਭਗਤਾਂ ਦੀ ਬਾਣੀ ਨੂੰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਦਰ ਨਾਲ ਦਰਜ ਕੀਤਾ ਹੋਇਆ ਹੈ। ਸੋ ਸਿਰਫ ਸਿੱਖ ਹੀ ਨਹੀਂ ਹਰ ਵਰਗ ਦੇ ਲੋਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੀਆਂ ਸਿੱਖਿਆਵਾਂ ਤੇ ਅਮਲ ਕਰਨਾ ਚਾਹੀਦਾ ਹੈ। 'ਨਾਸਾਂ' ਦੀ ਦੁਨੀਆਂ ਦੀ ਸਭ ਤੋਂ ਵੱਡੀ ਲਾਇਬ੍ਰੇਰੀ 7 ਮੰਜ਼ਲੀ ਹੈ। ਜਿਸ ਵਿੱਚ ਪਹਿਲੀਆਂ 6 ਮੰਜ਼ਲਾਂ ਤੇ ਦੁਨੀਆਂ ਦੀ ਹਰ ਕਿਤਾਬ ਮਿਲ ਸਕਦੀ ਹੈ 7 ਵੀਂ ਮੰਜ਼ਲ ਤੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ ਤੇ ਬਾਹਰ ਲਿਖਿਆ ਹੋਇਆ ਹੈ "The Lord of the World"। ਹੁਣੇ-ਹੁਣੇ ਕਨੇਡਾ ਦੀ ਪਾਰਲੀਮੈਂਟ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਵਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ ਨੂੰ ਚਾਰ ਚੰਨ ਲਾ ਦਿੱਤੇ। ਲਿਖਣ ਤੋਂ ਭਾਵ ਇਹ ਹੈ ਕਿ ਪੂਰੀ ਦੁਨੀਆਂ ਦੇ ਵਿਦਵਾਨ ਪੜੇ-ਲਿਖੇ ਲੋਕਾਂ ਦਾ ਝੁਕਾ ਹੁਣ ਗੁਰੂ ਗ੍ਰੰਥ ਸਾਹਿਬ ਵੱਲ ਵਧਦਾ ਜਾ ਰਿਹਾ ਹੈ। ਇਸ ਦੇ ਉਲਟ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਦੂਰ ਹੁੰਦੇ ਜਾ ਰਹੇ ਹਨ ਤੇ ਕਰਮ-ਕਾਂਡਾਂ ਵਿੱਚ ਫਸ ਗਏ ਹਨ ਸਿੱਖ ਵਾਸਤੇ ਤਾਂ ਇਹ "ਘਰ ਦੀ ਮੁਰਗੀ ਦਾਲ ਬਰਾਬਰ" ਦੀ ਕਹਾਵਤ ਬਣਕੇ ਰਹਿ ਗਈ ਹੈ। ਭਾਵ ਉਪਰੋਂ ਤਾਂ ਇਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ ਪਰ ਨਾਲ ਦੀ ਨਾਲ ਬਿਪਰਵਾਦੀ ਰੀਤਾਂ ਨੂੰ ਕੂਰਦੇ ਆ ਰਹੇ ਹਨ। ਸਿੱਖ ਸਮਾਜ ਅੱਜ ਪੂਰੀ ਤਰ੍ਹਾਂ ਇਨ੍ਹਾਂ ਫੋਕੇ ਕਰਮ-ਕਾਂਡਾਂ ਦੇ ਚੱਕਰਵਿਊ ਵਿੱਚ ਫਸ ਚੁੱਕਿਆਂ ਹੈ ਜਿਸ ਵਿਚੋਂ ਨਿਕਲਣਾ ਬਹੁਤ ਹੀ ਦਲੇਰੀ, ਸੂਝ-ਬੂਝ ਨਾਲ ਹੀ ਹੋ ਸਕਦਾ ਹੈ। ਆਖਰ ਕਦੋਂ ਤੱਕ ਸਿੱਖ ਸਮਾਜ ਇਸ ਉਲਝਣ ਵਿੱਚ ਹੀ ਉਲਝਿਆ ਰਹੇਗਾ ਤੇ ਨਾਲ ਹੀ ਬਾਬੇ ਨਾਨਕ ਦਾ ਸਿੱਖ ਹੋਣ ਦਾ ਦਾਅਵਾ ਕਰਦਾ ਰਹੇਗਾ।

ਅੱਜ ਦੀ ਤਰੀਕ ਵਿੱਚ ਬਹੁਤ ਸਾਰੀਆਂ ਸਿੱਖ ਸੰਸਥਾਵਾਂ, ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀਆਂ ਪ੍ਰਚਾਰ ਕਰਦੀਆਂ ਆ ਰਹੀਆਂ ਹਨ। ਲੋੜ ਹੈ ਇਨ੍ਹਾਂ ਨੂੰ ਹੋਰ ਸ਼ਿੱਦਤ ਨਾਲ ਕੰਮ ਕਰਨ ਦੀ ਤੇ ਲੋੜ ਹੈ ਸਿੱਖ ਸਮਾਜ ਨੂੰ ਇਨ੍ਹਾਂ ਨਾਲ ਜੁੜਨ ਦੀ ਤੇ ਕਰਮ-ਕਾਂਡ ਮੁਕਤ ਸਿੱਖ ਸਮਾਜ ਉਸਾਰਨ ਦੀ ਅਤੇ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਦੀ ਅਧੀਨਗੀ ਕਬੂਲਣ ਦੀ। ਅਜੇਹਾ ਹੋਣ ਨਾਲ ਬਾਬੇ ਨਾਨਕ ਦਾ ਸਿਰਜਿਆ ਸਮਾਜ ਆਪਣੀ ਹੋਂਦ ਬਚਾ ਸਕੇਗਾ।

*94652-216530*

----- 0 -----

# ਮਾਣ ਮਜ਼ਾ

*ਅਮਰਜੀਤ ਸਿੰਘ ਸੰਧੂ, ਗਜ਼ਲਗੋ*

ਗੁੜ ਤੋਂ ਵੀ ਜੋ ਮਿੱਠਾ ਖਾਧੈ, ਉਸ ਦਾ ਮਾਣ ਮਜ਼ਾ!
ਜੀਭ ਨੂੰ ਆਪਣੀ ਜੇਬ 'ਚ ਪਾ ਕੇ, ਗੂੰਗਾ ਹੀ ਬਣ ਜਾ!

ਜੇ ਕੁਝ ਹਾਸਿਲ ਹੋਇਆ ਹੈ ਤਾਂ ਉਸ ਦੀ ਖੱਪ ਨਾ ਪਾ!
ਸੱਚ ਦੇ ਮਾਣਕ-ਮੋਤੀ ਕਾਲੀ ਕੰਬਲੀ ਹੇਠ ਲੁਕਾ!

ਮੈਨੂੰ ਸੌਂਪ ਬਿਗਾਨੇ ਹੱਥੀਂ, ਕਿੱਥੇ ਉਲਝ ਗਿਆ?
ਅਪਣੀ ਹੀਰ ਨੂੰ ਲੈਣ ਲਈ ਹੁਣ, ਧੀਦੋ ਖੇੜੀਂ ਆ!

ਤੈਨੂੰ ਆਪੇ ਘੱਲਿਐ ਉਸ ਨੇ, ਆਪੇ ਹੀ ਨਾ ਜਾ!
ਤੈਨੂੰ ਵਾਪਸ ਲੈਣ ਲਈ ਆਵੇਗਾ ਆਪ ਖ਼ੁਦਾ!

ਤਾਕਤ ਅਤੇ ਬੁਲੰਦੀ ਦਾ, ਕਰਦਾ ਸੀ ਮਾਣ ਬੜਾ।
ਪੈਰੀਂ ਲੱਗੀ ਸਿਓਂਕ ਤਾਂ ਪਿੱਪਲ ਮੂਧਾ ਆਣ ਪਿਆ!

ਅਪਣੇ ਬਾਪੂ ਨੂੰ ਮਿਲਣੈਂ ਤਾਂ ਉਸ ਨੂੰ 'ਵਾਜ ਲਗਾ!
ਵੇਦ-ਕਿਤੇਬਾਂ ਪੜ੍ਹ-ਪੜ੍ਹ ਐਵੇਂ ਕਾਹਨੂੰ ਕਰੇਂ ਖਪਾ?

ਸਭ ਰਾਹਾਂ ਦਾ ਰਾਹ-ਦਸੇਰਾ, ਚੌਂਕ 'ਚ ਆਪ ਖੜਾ।
ਸਭ ਧਰਮਾਂ ਦਾ ਠੇਕਾ ਨਾ ਲੈ, ਅਪਣਾ ਧਰਮ ਨਿਭਾ!

ਕਹਿਣੀ ਸੌਖੀ, ਕਰਨੀ ਔਖੀ ਹੈ ਪਰ ਐ ਮਿਤਰਾ!
ਅਪਣੀ ਕਹਿਣੀ ਤੇ ਕਰਨੀ ਨੂੰ ਸਾਵਾਂ ਰੱਖ ਸਦਾ।

ਅੰਦਰ ਵੱਜਣ ਅਨਹਦ-ਵਾਜੇ, ਅੰਦਰੇ ਝੁੰਮਰ ਪਾ!
ਬਾਹਰੋਂ ਪੱਥਰ ਹੋ ਕੇ 'ਸੰਧੂ', ਸਭ ਦੇ ਠੁੱਡੇ ਖਾ!

94636-13528

----- 0 -----

ਕਿਸ਼ਤ ਨੰ: 15
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* ***ਮੁੱਖ ਸੰਪਾਦਕ***

ਇਹ ਸੰਸਾਰ ਦੇ ਅਗਯਾਨੀ ਲੋਗ ਅਪਨੇ ਮਗਰ ਦੁਖਾਂ ਦੀ ਨਵਿਰਤੀ ਅਰ ਸਦਾ ਸੁਖ ਦੀ ਪ੍ਰਾਪਤੀ ਵਾਸਤੇ ਅਨੇਕਾਂ ਦੇਵੀ ਦੇਵਤਿਆਂ, ਅਤੇ ਮੁਰਦੇ ਜ਼ਿੰਦਿਆਂ ਦੀ ਪੂਜਾ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਐਸੇ ਅਗਯਾਨੀ ਪੁਰਖਾਂ ਨੂੰ ਇਹ ਸਚਾ ਉਪਾਉ ਸਦਾ ਸੁਖ ਹਾਸਲ ਕਰਨੇ ਦਾ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ॥ ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ॥ ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ॥੧॥ ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ॥ ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ॥੧॥ ਰਹਾਉ॥ ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥ ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ॥੨॥ ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ॥ ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ॥ ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ॥੩॥ ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ॥ ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ॥ ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ॥੪॥੧੪॥੮੪॥ (ਅੰਗ ੪੭)**

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਜਿਸ ਅ: ਪੁਰਖ ਨੇ ਤੈਨੂੰ ਮਨ ਤਨ ਅਤੇ ਧਨ ਬਖਸ਼ਿਆ ਹੈ ਅਰ ਜੋ ਤੇਰੀ ਸੁਭਾਵਕ ਹੀ ਰੱਖਿਆ ਕਰਦਾ ਹੈ ਅਤੇ ਸੁੰਦਰਤਾ ਨੂੰ ਸਵਾਰਦਾ ਹੈ, ਅਰ ਜਿਸ ਨੇ ਤੇਰੇ ਅੰਦਰ ਸਰਬ ਕਲਾ ਕਰਕੇ ਉਸ ਅਪਾਰ ਜੋਤਿ ਨੂੰ ਇਸਥਿਤ ਕੀਤਾ ਹੋਇਆ ਹੈ, ਹੇ ਜੀਵ ਸਦੀਵ ਕਾਲ ਐਸੇ ਪ੍ਰਭੂ ਦਾ ਸਿਮਰਨ ਕਰੋ ਉਸ ਨੂੰ ਹ੍ਰਿਦੇ ਅਰਥਾਤ ਅੰਤਹ ਕਰਣ ਦੇ ਅੰਦਰ ਧਾਰਣ ਕਰਕੇ ਰੱਖੋ। ਹੇ ਮੇਰੇ ਮਨ ਉਸ ਅ: ਪੁਰਖ ਤੇ ਬਿਨਾ ਹੋਰ ਕੋਈ ਨਹੀਂ ਹੈ, ਇਸ ਤੇ ਤੂੰ ਉਸ ਦੀ ਸਰਣ ਵਿਖੇ ਸਦਾ ਰਹੁ ਜਿਸ ਤੇ ਤੈਨੂੰ ਕੋਈ ਭੀ ਦੁਖ ਨਹੀਂ ਵਿਆਪੇਗਾ।

ਹੇ ਭੁਲੇ ਹੋਏ ਜੀਵ ਏਹ ਰਤਨ ਪਦਾਰਥ ਮਾਣਿਕ, ਸੋਇਲਾ ਅਤੇ ਰੁੱਪਾ ਸਭ ਝੂਠੇ ਹਨ ਅਰ ਮਾਤਾ ਪਿਤਾ ਪੁਤ੍ਰ ਅਤੇ ਸਬੰਧੀ ਏਹ ਸਾਰੇ ਸਾਕ ਵੀ ਝੂਠੇ ਹਨ ਜਿਨ੍ਹਾਂ ਦੇ ਵਿੱਚ ਰੱਚਿਆ ਹੋਇਆ ਹੈ, ਪ੍ਰੰਤੂ ਜਿਸ ਅ: ਪੁਰਖ ਨੇ ਤੈਨੂੰ ਪੈਦਾ ਕੀਤਾ ਹੈ ਉਸ ਨੂੰ ਜਾਣਦਾਂ ਨਹੀਂ ਹੈ ਇਸ ਲਈ ਹੇ ਮਨਮੁਖ ਤੂੰ ਮੂਰਖ ਅਤੇ ਅਸ਼ੁਧ ਹੈਂ।

ਜੋ ਪ੍ਰਮਾਤਮਾ ਤੇਰੇ ਅੰਦਰ ਅਤੇ ਬਾਹਰ ਵਿਆਪ ਰਿਹਾ ਹੈ ਉਸ ਨੂੰ ਤਾਂ ਤੂੰ ਦੂਰ ਸਮਝੀ ਬੈਠਾ ਹੈਂ, ਅਰ ਤ੍ਰਿਸ਼ਨਾ ਦੇ ਵਿੱਚ ਫਸਕੇ ਗਰਕ ਹੋਇਆ, ਹੋਇਆ ਹੈਂ, ਇਸ ਤੇ ਤੇਰੇ ਅੰਦਰ ਹੰਗਤਾ ਅਤੇ ਝੂਠ ਨੇ ਭੀ ਘਰ ਕੀਤਾ ਹੋਇਆ ਹੈ, ਪ੍ਰੰਤੂ ਯਾਦ ਰੱਖ ਭਗਤੀ ਅਤੇ ਨਾਮ ਤੇ ਖਾਲੀ ਹੋਵੇਗਾ ਤਾਂ ਸਦਾ ਜਨਮ ਮਰਨ ਦੇ ਵਿੱਚ ਹੀ ਖਚਿੱਤ ਰਹੇਗਾ।

ਹੇ ਪ੍ਰਭੂ ਸਾਰੇ ਸੰਸਾਰ ਦੇ ਬਣਾਉਣ ਵਾਲੇ, ਤੂੰ ਇਨ੍ਹਾਂ ਜੀਵਾਂ ਅਤੇ ਤੁਛ ਜੰਤ 'ਤੇ ਕ੍ਰਿਪਾ ਕਰਕੇ ਰੱਖਿਆ ਕਰੋ, ਕਿਉਂਕਿ ਆਪ ਤੇ ਬਿਨਾਂ ਹੋਰ ਕੋਈ ਰੱਖਿਆ ਕਰਨੇ ਵਾਲਾ ਨਹੀਂ ਜੋ ਮਹਾਂ ਪ੍ਰਬਲ ਜਮ ਦੇ ਭੈ ਤੋਂ ਬਚਾਵੇ। ਸ੍ਰੀ ਗੁਰੂ

ਦੇਵ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਪ੍ਰਭੂ ਤੇਰਾ ਨਾਮ ਨ ਵਿਸਰੇ ਤੂੰ ਆਪਣੀ ਐਸੀ ਕ੍ਰਿਪਾ ਦ੍ਰਿਸ਼ਟੀ ਕਰ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅ: ਪੁਰਖ ਦੇ ਅਰਾਧਨ ਤੇ ਬਿਨਾਂ ਹੋਰ ਕੋਈ ਸਾਧਨ ਦੁਖਾਂ ਦੀ ਨਵਿਰਤੀ ਦਾ ਕਰਨਗੇ?*

ਇਸ ਸੰਸਾਰ ਦੇ ਬਹੁਤੇ ਅਗਯਾਨੀ ਜੀਵ ਦ੍ਰਿਸ਼ਟ ਨਸ਼ਟ ਪਦਾਰਥਾਂ ਨੂੰ ਅਪਨਾ ਸਮਝੀ ਬੈਠੇ ਹਨ, ਅਰ ਅ: ਪੁਰਖ ਜੋ ਸਦਾ ਸਭ ਦੇ ਵਿੱਚ ਬਿਆਪਕ ਹੈ ਉਸ ਦੇ ਨਾਮ ਨੂੰ ਭੁਲਾਈ ਬੈਠੇ ਹਨ ਪ੍ਰੰਤੂ ਸ੍ਰੀ ਗੁਰੂ ਜੀ ਮਹਾਰਾਜ ਐਸੇ ਪੁਰਖਾਂ ਨੂੰ ਇਹ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਮੇਰੇ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ॥ ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥ ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ॥੧॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ॥ ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ॥੧॥ ਰਹਾਉ॥ ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ॥ ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ॥ ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ॥੨॥ ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ॥ ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ॥ ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ॥੩॥ ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ॥ ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ॥ ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ॥੪॥੧੫॥੮੫॥ (ਅੰਗ ੪੭)**

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਅਗਯਾਨੀ ਜੀਵ ਇਹ ਸਮਝੀ ਬੈਠੇ ਹਨ ਕਿ ਏਹ ਸਰੀਰ ਮੇਰਾ ਹੈ ਅਰ ਇਹ ਧਨ ਮੇਰਾ ਹੈ ਅਰ ਇਹ ਮੇਰਾ ਰਾਜ ਹੈ ਇਸ ਤਰ੍ਹਾਂ ਦੇਸ ਭੀ ਮੇਰਾ ਹੈ, ਪੁਤ੍ਰ ਇਸਤਰੀਆਂ ਅਨੇਕ ਅਰ ਰੰਗਾ ਰੰਗ ਦੇ ਘੋੜੇ ਮੇਰੇ ਹਨ ਪ੍ਰੰਤੂ ਜੇ ਅ: ਪੁਰਖ ਦਾ ਨਾਉਂ ਹ੍ਰਿਦੇ ਵਿੱਚ ਨਹੀਂ ਵਸਦਾ ਤਾਂ ਇਹ ਸਾਰਾ ਸਮਿਆਨ ਕਿਸੇ ਕੰਮ ਦਾ ਨਹੀਂ ਸਮਝਨਾ ਚਾਹੀਦਾ।

ਹੇ ਮੇਰੇ ਮਨ ਤੂੰ ਉਸ ਅਕਾਲ ਪੁਰਖ ਦੇ ਨਾਮ ਦਾ, ਜਿਸਨੇ ਸਾਰੀ ਸ੍ਰਿਸ਼ਟੀ ਨੂੰ ਸੁਰਜੀਤ ਕਰ ਰਖਿਆ ਹੈ, ਅਰਾਧਨ ਕਰ, ਅਰ ਮਹਾਤਮਾਂ ਜਨਾਂ ਦੀ ਤੂੰ ਸੰਗਤ ਕਰਕੇ ਉਨ੍ਹਾਂ ਦੇ ਚਰਨਾਂ ਨਾਲ ਅਪਨੇ ਚਿਤ ਨੂੰ ਲਗਾਉ।

ਹੇ ਜੀਵ ਇਹ ਨਾਮ ਰੂਪੀ ਜੋ ਨਿਧੀ ਹੈ ਇਸ ਨੂੰ ਉਹ ਧਿਆਉਂਦਾ ਹੈ ਜਿਸ ਦੇ ਮਸਤਕ ਦੇ ਭਾਗ ਸ਼ੁਭ ਹੋਣ, ਅਰ ਉਸ ਦੇ ਸਾਰੇ ਕਾਰਜ ਸੰਵਰ ਜਾਂਦੇ ਹਨ ਜੋ ਗੁਰੂ ਜੀ ਦੀ ਚਰਨੀ ਆ ਕੇ ਲੱਗਾ ਹੈ, ਉਹ ਐਸਾ ਪੁਰਖ ਇਨ੍ਹਾਂ ਸਾਧਨਾਂ ਕਰਕੇ ਹੰਕਾਰ ਰੂਪੀ ਰੋਗ ਕਟ ਦਿੰਦਾ ਹੈ ਜਿਸ ਤੇ ਉਹ ਆਉਂਦਾ ਜਾਂਦਾ ਨਹੀਂ ਅਰਥਾਤ ਜਨਮ ਮਰਣ ਤੇ ਮੁਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ।

ਹੇ ਜੀਵ ਤੂੰ ਮਹਾਤਮਾਂ ਦੀ ਸੰਗਤਿ ਕਰ ਜਿਸ ਤੇ ਤੂੰ ਅਠਾਹਟ ਤੀਰਥ ਅਸ਼ਨਾਨ ਦਾ ਫਲ ਲਵੇਂਗਾ ਅਰਥਾਤ ਤੇਰੀ ਆਤਮਾ ਸ਼ੁਧ ਹੋ ਜਾਵੇਗੀ ਇਹ ਤੇਰਾ ਸੱਚਾ ਸੁਆਉ ਹੈ ਕਿ ਤੂੰ ਆਪਣੇ ਜੀਵ, ਪ੍ਰਾਣਾਂ, ਤਨ ਅਤੇ ਮਨ ਨੂੰ ਪ੍ਰਮਾਤਮਾ ਦੀ ਵਲ ਲਾਵੇਂ, ਜਿਸ ਤੇ ਤੈਨੂੰ ਇਸ ਲੋਕ ਵਿੱਚ ਬਡਿਆਈਆਂ ਮਿਲਨਗੀਆਂ ਅਰ ਦਰਗਾਹ ਅਰਥਾਤ ਸੱਚਖੰਡ ਵਿੱਚ ਥਾਉ ਪਾਵੇਗਾ, ਅਰਥਾਤ ਏਥੇ ਜੀਵਨ ਮੁਕਤੀ ਦਾ ਅਨੰਦ ਲੈਂਦਾ ਹੋਇਆ ਵਿਖੇ ਮੁਕਤੀ ਨੂੰ ਪ੍ਰਾਪਤ ਹੋਵੇਂਗਾ।

ਹੇ ਜੀਵ ਉਹ ਅ: ਪੁਰਖ ਆਪ ਐਸਾ ਸਰਬ ਸ਼ਕਤੀਮਾਨ ਹੈ ਜੋ ਕੁਛ ਕਰ ਸਕਦਾ ਹੈ ਅਰ ਜੋ ਚਾਹੇ ਕਰਾ ਸਕਦਾ ਹੈ ਅਰ ਸਾਰੀਆਂ ਬਿਧਾਂ ਅਰਥਾਤ ਹਿਕਮਤ ਅਰ ਵਿੱਦਯਾ ਉਸ ਦੇ ਅਖਤਯਾਰ ਵਿੱਚ ਹਨ, ਫਿਰ ਉਹ ਸ੍ਰਬ ਸ਼ਕਤੀਮਾਨ ਅ: ਪੁਰਖ ਆਪਣੇ ਭਾਣੇ ਵਿੱਚ ਜੀਵਾਂ ਨੂੰ ਪੈਦਾ ਕਰਦਾ ਹੈ ਅਰ ਪੈਦਾ ਕੀਤਿਆਂ ਹੋਇਆਂ ਨੂੰ ਨਾਸ਼ ਭੀ ਆਪ ਹੀ ਕਰ ਸਕਦਾ ਹੈ ਇਸ ਤੇ ਵਧਕੇ ਉਸ ਦੀ ਇਕ ਇਹ ਭਾਰੀ ਸਿਫਤ ਹੈ ਕਿ ਮੁਰਦਿਆਂ ਨੂੰ ਫਿਰ ਆਪ ਹੀ ਜਿਵਾ ਲੈਂਦਾ ਹੈ ਜੋ ਹੋਰ ਕੋਈ ਨਹੀਂ ਕਰ ਸਕਦਾ ਉਹ ਸਾਥੀ ਐਸਾ ਹੈ ਕਿ ਅੰਦਰ ਅਰ ਬਾਹਰ ਅਰਥਾਤ ਮਾਤਾ ਦੇ ਗਰਭ ਅਤੇ ਬਾਹਰ ਆਉਨ ਵੇਲੇ ਭੀ ਜੀਵ ਦੇ ਹਰ ਸਮਯ ਸਾਥ ਰਹਿੰਦਾ ਹੈ, ਮਹਾਰਾਜ ਜੀ ਫਰਮਾਉਂਦੇ ਹਨ ਹੇ ਪੁਰਸ਼ੋ ਐਸੇ ਪ੍ਰਮਾਤਮਾਂ

ਦੀ ਸਰਬ ਅੰਗੀਕਾਰ ਕਰੋ ਜੋ ਸਾਰੇ ਘਟਾਂ ਅਰਥਾਤ ਸਾਰੇ ਜੀਵਾਂ ਦੇ ਸਰੀਰਾਂ ਦਾ ਨਾਥ ਅਰਥਾਤ ਸ੍ਵਾਮੀ ਹੈ।

*ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭੀ ਕਦੇ ਅ: ਪੁਰਖ ਦੀ ਸ਼ਰਨ ਤੋਂ ਬਿਨਾਂ ਹੋਰ ਕਿਸੇ ਨੂੰ ਅਪਣਾ ਸਮਝਕੇ ਉਸਦੇ ਵਾਸਤੇ ਭਟਕਦੇ ਫਿਰਨਗੇ?*

ਇਸ ਸੰਸਾਰ ਦੇ ਅਗਯਾਨੀ ਜੀਵ ਆਪਣੇ ਅਗਿਆਨ ਦੇ ਵੱਸ ਹੋਏ, ਹੋਏ ਅਨੇਕਾਂ ਭੂਤਾਂ, ਪ੍ਰੇਤਾਂ, ਪੱਥਰਾਂ ਅਤੇ ਲੱਕੜਾਂ ਆਦਿਕ ਜੜ੍ਹ ਪਦਾਰਥਾਂ ਦੀ ਸੇਵਾ ਅਪਨੇ ਮਨੋਰਥਾਂ ਦੀ ਸਿਧੀ ਵਾਸਤੇ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਸਾਹਿਬ ਜੀ ਮਹਾਰਾਜ ਐਸੇ ਪੁਰਖਾਂ ਤਾਈਂ ਇਹ ਉਤਮ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫ ॥**

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ॥ ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ॥ ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ॥੧॥ ਮਨ ਮੇਰੇ ਸਤਿਗੁਰ ਸੇਵਾ ਸਾਰੁ॥ ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ॥ਰਹਾਉ॥ ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ॥ ਬਿਨੁ ਹਰਿ ਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ॥ ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ॥੨॥ ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥ ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ॥ ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ॥੩॥ ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ॥ ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ॥ ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ॥੪॥੧੬॥੮੬॥** (ਅੰਗ ੪੮)

ਹੇ ਮੇਰੇ ਮਨ ਹੋਰ ਸਾਰੀਆਂ ਸੇਵਾ ਵਿਚੋਂ ਸਾਰ ਅਰਥਾਤ ਸ੍ਰੇਸ਼ਟ ਸੇਵਾ ਸਤਿਗੁਰੂ ਜੀ ਦੀ ਹੀ.ਹੈ, ਸੋ ਹੇ ਮਨ ਤੂੰ ਸਤਿਗੁਰਾਂ ਦੀ ਸੇਵਾ ਨੂੰ ਇੱਕ ਨਿਮਖ ਮਾਤ੍ਰ ਭੀ ਮਨੋ ਨਾ ਭੁੱਲ ਜਦੋਂ ਤੂੰ ਸਤਿਗੁਰਾਂ ਦਾ ਸੱਚਾ ਸੇਵਕ ਬਣੇਗਾ ਤਾਂ ਪ੍ਰਮਾਤਮਾਂ ਤੇਰੇ ਉਪਰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇਗਾ।

ਹੇ ਜੀਵ ਅਕਾਲ ਪੁਰਖ ਦੇ ਗੁਣ ਰੋਜ਼-ਰੋਜ਼ ਗਾਓ ਜੋ ਸਾਰੇ ਅਵਗੁਣਾਂ ਦੇ ਨਸ਼ਟ ਕਰਨੇ ਵਾਲਾ ਹੈ, ਕਿਉਂਕਿ ਉਸ ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਸੁਖ ਅਰਥਾਤ ਮੁਕਤੀ ਨਹੀਂ ਪ੍ਰਾਪਤ ਹੁੰਦੀ। ਅਸੀਂ ਇਹ ਸਾਰੇ ਪਸਾਰੇ ਪਸਾਰਕੇ ਦੇਖ ਲੀਤੇ ਹੋਏ ਹਨ ਪ੍ਰੰਤੂ ਜੋ ਪੁਰਖ ਸੁਭਾਵਕ ਹੀ ਅਕਾਲ ਪੁਰਖ ਦੀ ਸਿਫਤ ਨਾਲ ਰੱਤੇ ਗਏ ਹਨ ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦੇ ਹਨ।

ਤੀਰਥਾਂ ਦੀ ਯਾਤਰਾ ਵਰਤਾਂ ਦੇ ਰੱਖਣੇ ਅਤੇ ਲੱਖਾਂ ਸੰਜਮਾਂ ਦੇ ਕਰਨੇ ਕਰਕੇ ਗੁਪਤ ਪਾਪਾਂ ਦੀ ਨਿਵਿਰਤੀ ਦੁਆਰਾ ਅੰਤਰ ਕਰਨ ਦੀ ਸ਼ੁਧੀ ਹੋ ਕੇ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ ਕਿੰਤੂ ਅਕਾਲ ਪੁਰਖ ਦੀ ਪਰਾਪਤੀ ਤਦੋਂ ਹੋ ਸਕਦੀ ਹੈ ਜੇਕਰ ਮਹਾਤਮਾਂ ਦੀ ਧੂੜ ਬਣ ਜਾਵੇ ਅਰਥਾਤ ਧੂੜ ਦੀ ਤਰ੍ਹਾਂ ਨਿਮਾਣਾ ਹੋ ਕੇ ਮਹਾਤਮਾਂ ਦੀ ਸਰਣ ਗ੍ਰਹਣ ਕਰੇ ਉਹ ਗੁਪਤ ਪਾਪ ਜਿਨ੍ਹਾਂ ਦੀ ਨਿਵਿਰਤੀ ਤੀਰਥ, ਬਰਤ ਅਤੇ ਸੰਜਮਾਂ ਤੇ ਜੀਵਾਂ ਨੇ ਮੰਨੀ ਹੋਈ ਹੈ ਕਿਸ ਪਾਸੋਂ ਲੁਕਕੇ ਕਰਦੇ ਹਨ ਜਦੋਂ ਕਿ ਉਹ ਸਦਾ ਹਾਜ਼ਰ ਨਾਜ਼ਰ ਅਤੇ ਅੰਗ ਸੰਗ ਇਸ ਜੀਵ ਦੇ ਸਾਰੇ ਸ਼ੁਭ ਅਸ਼ੁਭ ਕਰਤਬਾਂ ਨੂੰ ਦੇਖ ਰਿਹਾ ਹੈ, ਇਸ ਵਾਸਤੇ ਹੇ ਜਗਯਾਸੂ ਪੁਰਖੋ ਉਹ ਮੇਰਾ ਪਾਰ ਬ੍ਰਹਮ ਜਗ੍ਹਾ ਜਗ੍ਹਾ ਵਿੱਚ ਬਿਆਪਕ ਹੈ।

ਉਸ ਸਰਬ ਬਿਆਪੀ ਅ: ਪੁਰਖ ਦੀ ਪਾਤਸ਼ਾਹਤ ਸੱਚੀ ਹੈ, ਅਰ ਉਸ ਦਾ ਹੁਕਮ ਭੀ ਸੱਚਾ ਅਰਥਾਤ ਅਟੱਲ ਹੈ ਅਤੇ ਉਸ ਸਚੇ ਦਾ ਨਿਵਾਸ ਅਸਥਾਨ ਭੀ ਸੱਚਾ ਹੈ, ਉਸ ਨੇ ਅਪਨੀ ਕੁਦਰਤ ਭੀ ਸਚੀ ਧਾਰਨ ਕੀਤੀ ਹੋਈ ਹੈ। ਅਰ ਉਸ ਸਚੇ ਨੇ ਹੀ ਸਾਰੇ ਸੰਸਾਰ ਨੂੰ ਸਾਜਿਆ ਹੈ, ਸ੍ਰੀ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿਉਂਕਿ ਸਚੇ ਅਕਾਲ ਪੁਰਖ ਦਾ ਨਾਮ ਹੀ ਜੋ ਪੁਰਖ ਹੋਰੁ ਸਾਰੇ ਝੂਠਿਆਂ ਨੂੰ ਤਿਆਗ ਕੇ ਜਪਦੇ ਹਨ ਮੈਂ ਐਸੇ ਉਤਮ ਪੁਰਖਾਂ ਦੇ ਉਤੋਂ ਦੀ ਬਾਰ ਬਾਰ ਬਲਹਾਰਨੇ ਜਾਂਦਾ ਹਾਂ।

*ਕਿਆ ਇਸ ਪਵਿਤਰ ਸ਼ਬਦ ਪਰ ਵਿਸ਼ਵਾਸ ਰਖਣੇ ਵਾਲੇ ਮਹਾਤਮਾਂ ਭੀ ਕਦੇ ਉਸ ਸਚੇ ਅਤੇ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਜਨਮ ਮਰਨ ਵਾਲਿਆਂ ਅਤੇ ਜੜ੍ਹ ਪਦਾਰਥਾਂ ਦੀ ਸੇਵਾ ਕਰਨਗੇ?*

ਬਹੁਤ ਸਾਰੇ ਅਗਯਾਨੀ ਪੁਰਖ ਅਪਨੇ ਮਨੋਰਥਾਂ ਦੀ ਸਿੱਧੀ ਅਤੇ ਹਿਰਦੇ ਦੇ ਸੁਖ ਵਾਸਤੇ ਮਸਾਣ ਆਦਿਕ ਅਸਥਾਨਾਂ ਵਿਖੇ ਜਾ ਕੇ ਮੰਤਰਾਂ ਦਾ ਜਾਪ ਕਰਦੇ ਹਨ ਅਰ ਸਮਝਦੇ ਹਨ ਕਿ ਇਸ ਮੰਤਰ ਦਾ ਅਸੀਂ ਸਵਾ ਲੱਖ ਪਾਠ ਕਰਕੇ ਦੇਵਤਾ ਸਿੱਧ ਕਰ ਲਵਾਂਗੇ ਜਿਸ ਤੋਂ ਫਿਰ ਜੋ ਇੱਛਾ ਹੋਵੇਗੀ ਉਹ ਇਹ ਮੰਤ੍ਰ ਦੁਆਰਾ ਪੂਰੀ ਕਰ ਲਿਆ ਕਰੇਂਗੇ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਪੁਰਖਾਂ ਤਾਈਂ ਇਹ ਉਤਮ ਉਪਦੇਸ਼ ਕਰਦੇ ਹਨ ਯਥ:-

**ਸਿਰੀਰਾਗੁ ਮਹਲਾ ੫॥**

**ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ॥ ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ॥੧॥ ਮਨ ਮੇਰੇ ਰਾਮ ਨਾਮੁ ਜਪਿ ਜਾਪੁ॥ ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ॥ਰਹਾਉ॥ ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ॥ ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ॥੨॥ ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ॥ ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ॥੩॥ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ॥ ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ॥੪॥੧੭॥੮੭॥** (ਅੰਗ ੪੮)

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪੁਰਖੋਂ ਤੁਸੀਂ ਉਦਮ ਕਰਕੇ ਅਕਾਲ ਪੁਰਖ ਦਾ ਨਾਮ ਅਰਾਧਨ ਕਰੋ ਕਿਉਂ ਕਿ ਇਸ ਅਮੋਲਕ ਧਰਮ ਨੂੰ ਬੜੇ ਭਾਗਾਂ ਵਾਲੇ ਪੁਰਖ ਪਾਉਂਦੇ ਹਨ, ਜੋ ਅਕਾਲ ਪੁਰਖ ਦੇ ਪਿਆਰਿਆਂ ਦੀ ਸੰਗਤ ਕਰਕੇ ਪ੍ਰਮਾਤਮਾਂ ਦਾ ਸਿਮਰਨ ਕਰਦੇ ਹਨ ਉਨ੍ਹਾਂ ਦੀ ਜਨਮਾ ਜਨਮਾਤ੍ਰਾਂ ਦੀ ਮੈਲ ਕੱਟੀ ਜਾਂਦੀ ਹੈ ਅਰਥਾਤ ਪ੍ਰਮਾਤਮਾਂ ਦੇ ਸਿਮਰਨ ਕਰਕੇ ਉਨ੍ਹਾਂ ਦੇ ਸਾਰੇ ਪਾਪ ਕੱਟੇ ਜਾਂਦੇ ਹਨ ਜਿਸ ਤੇ ਉਨ੍ਹਾਂ ਪ੍ਰੇਮੀਆਂ ਦੇ ਅੰਤਹਕਰਣ ਸ਼ੁਧ ਹੋ ਜਾਂਦੇ ਹਨ। ਇਸ ਵਾਸਤੇ ਹੇ ਮੇਰੇ ਮਨ ਤੂੰ ਉਸ ਸ੍ਰਬ-ਬਿਆਪੀ ਅ: ਪੁਰਖ ਦੇ ਨਾਮ ਦਾ ਜਾਪ ਕਰ ਜਿਸ ਤੇ ਤੂੰ ਮਨ ਇਛਤ ਸੁਖਾਂ ਨੂੰ ਭੋਗੇ 'ਗਾ ਅਰ ਸਾਰੇ ਲੋਕ ਜੋ ਸੰਤਾਪ ਦੇਨੇ ਵਾਲੇ ਹਨ ਬਿਨਸ ਜਾਨਗੇ।

ਜਿਸ ਪ੍ਰਮਾਤਮਾਂ ਦੀ ਪ੍ਰਾਪਤੀ ਵਾਸਤੇ ਇਹ ਦੁਰਲਭ ਮਨੁਖ ਜਨਮ ਧਾਰਣ ਕੀਤਾ ਹੈ ਉਸ ਅ: ਪੁਰਖ ਨੂੰ ਆਪਣੇ ਅੰਗ ਸੰਗ ਦੇਖ ਲੀਤਾ ਹੈ ਕਿਉਂਕਿ ਉਹ ਜਲਾਂ ਥਲਾਂ ਪ੍ਰਥਵੀ ਅਤੇ ਅਕਾਸ਼ ਵਿੱਚ ਉਸ ਨੂੰ ਬਿਆਪਕ ਪਾਇਆ ਹੈ ਤੇ ਉਸ ਮਾਲਕ ਨੇ ਅਪਨੀ ਕ੍ਰਿਪਾਦ੍ਰਿਸ਼ਟੀ ਸਾਡੇ ਪਰ ਕੀਤੀ ਹੈ।

ਜਿਸ ਪੁਰਖ ਦੀ ਉਸ ਸੱਚੇ ਅ: ਪੁਰਖ ਨਾਲ ਪ੍ਰੀਤ ਲਗ ਜਾਂਦੀ ਹੈ ਉਸ ਦਾ ਮਨ ਅਤੇ ਸਰੀਰ ਸ਼ੁੱਧ ਹੋ ਜਾਂਦਾ ਹੈ ਅਰ ਜੋ ਪ੍ਰਮਾਤਮਾਂ ਦਾ ਭਜਨ ਕਰਦਾ ਹੈ ਉਸ ਨੇ ਸਾਰੇ ਤਪ ਕਰ ਲੀਤੇ ਅਰ ਰਤਨ ਜਵਾਹਰ, ਮਾਣਕ ਅਤੇ ਤਪ ਅੰਮ੍ਰਿਤ ਅ: ਪੁਰਖ ਦਾ ਨਾਮ ਹੀ ਹੈ, ਮਹਾਰਾਜ ਜੀ ਫਰਮਾਉਂਦੇ ਹਨ ਉਸ ਨੂੰ ਦੁਨਯਾਵੀ ਪਦਾਰਥ ਦੇ ਰਸ ਅਤੇ ਸ਼ਾਂਤ ਦਾ ਆਨੰਦ ਪ੍ਰਾਪਤ ਹੁੰਦਾ ਹੈ ਜੋ ਪ੍ਰਮਾਤਮਾਂ ਦੇ ਗੁਣਾਂਵਾਦਿ ਗਾਇਨ ਕਰਦਾ ਹੈ।

*ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਇੱਕ ਅ: ਪੁਰਖ ਦੇ ਅਰਾਧਨ ਨੂੰ ਛੱਡਕੇ ਜੰਤ੍ਰ ਮੰਤ੍ਰ ਆਦਿਕ ਵਿੱਚ ਆਪਣੇ ਅਮੋਲਕ ਸਮੇਂ ਨੂੰ ਵਿਅਰਥ ਖੋਹਣਗੇ?*

ਬਹੁਤ ਸਾਰੇ ਅਗਯਾਨੀ ਪੁਰਖ ਇਹ ਸਮਝਕੇ ਕਿ ਸਾਡੇ ਸਾਰੇ ਕਾਰਜ ਨਿਰਵਿਘਨ ਸਮਾਪਤ ਹੋਣ ਅਨੇਕ ਤਰ੍ਹਾਂ ਦੇ ਸ਼ਾਸਤ੍ਰ ਅਰਥਾਤ ਜੋਤਿਸ਼ ਦੇ ਅਨੁਸਾਰ ਸ਼ਗਨ ਅਪਸ਼ਗਨਾਂ ਦਾ ਵਿਚਾਰ ਕਰਦੇ ਹਨ, ਪ੍ਰੰਤੂ ਐਸੇ ਭਰਮੀ ਪੁਰਖਾਂ ਤਾਈਂ ਸ੍ਰੀ ਗੁਰੂ ਸਾਹਿਬ ਜੀ ਇਹ ਉਤਮ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ॥ ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ॥ ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ॥ ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ॥੧॥ ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ॥ ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ॥੧॥ ਰਹਾਉ॥ ਸੁਖਾ ਕੀ ਮਿਤਿ**

**ਕਿਆ ਗਣੀ ਜਾ ਸਿਮੀਰ ਗੋਵਿੰਦੁ॥ ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ॥ ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ॥੨॥ ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ॥ ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ॥ ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ॥ ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ॥੩॥ ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ॥ ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ॥ ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ॥ ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ॥੪॥੧੮॥੮੮॥ (ਅੰਗ ੪੮)**

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਓਹ ਸ਼ਾਸਤਰ ਅਰ ਓਹੋ ਸ਼ਗਨ ਸਮਝਣਾ ਚਾਹੀਏ ਜਿਸ ਦਵਾਰਾ ਅਕਾਲ ਪੁਰਖ ਦੇ ਨਾਮ ਦਾ ਅਰਾਧਨ ਕੀਤਾ ਜਾਵੇ ਜਦੋਂ ਅਸੀਂ ਸਤਿਗੁਰਾਂ ਦੇ ਚਰਨਾਂ ਦੀ ਸ਼ਰਣ ਗ੍ਰਹਿਣ ਕੀਤੀ ਤਾਂ ਉਨ੍ਹਾਂ ਨੇ ਸਾਨੂੰ ਐਸਾਂ ਸ਼ਾਂਤ ਰੂਪੀ ਧੰਨ ਪ੍ਰਦਾਨ ਕੀਤਾ ਜਿਸ ਤੇ ਨਿਥਾਵੇਂ ਅਰਥਾਤ ਭਟਕਣ ਵਾਲੇ ਮਨ ਨੂੰ ਅਰਥਾਤ ਸ਼ਾਂਤੀ ਪ੍ਰਾਪਤ ਹੋ ਗਈ, ਉਸ ਥਾਨ ਅਰਥਾਤ ਘਰ ਵਿੱਚ ਜੋ ਪੂੰਜੀ ਹੈ ਉਹ ਭੀ ਸਚੀ ਹੀ ਹੈ ਅਰ ਉਸ ਪੂੰਜੀ ਦਾ ਸੰਜਮ ਭੀ ਸਚੇ ਕਰਤਾਰ ਦਾ ਅਠੇ ਪਹਿਰ ਗੁਣਾਂਨੁਵਾਦ ਦਾ ਗਾਇਨ ਕਰਨਾ ਹੀ ਹੈ। ਜਦੋਂ ਅਸੀਂ ਇਸ ਪੂੰਜੀ ਨੂੰ ਪਾਇਆ ਤਾਂ ਸਾਡੇ ਪਰ ਗੁਰਾਂ ਨੇ ਕਿਰਪਾ ਕੀਤੀ ਜਿਨ੍ਹਾਂ ਦੇ ਪ੍ਰਤਾਪ ਨਾਲ ਪ੍ਰਭੂ ਅਕਾਲ ਪੁਰਖ ਦੀ ਪ੍ਰਾਪਤੀ ਹੋਈ ਜਿਸ ਤੇ ਹੁਣ ਨਾ ਸਾਡੀ ਮ੍ਰਿਤੂ ਹੋਵੇਗੀ ਅਤੇ ਨਾ ਆਵਾਂ ਜਾਵਾਂਗੇ ਅਰਥਾਤ ਜਨਮ ਮਰਣ ਵਿੱਚ ਨਾ ਪਵਾਂਗੇ।

ਹੇ ਮੇਰੇ ਮਨ ਤੂੰ ਇਕ ਰਸ ਕਰਤਾਰ ਦਾ ਭਜਨ ਕਰ, ਜੋ ਘਟ-ਘਟ ਦੇ ਵਿੱਚ ਬਿਆਪਕ ਹੈ ਅਰ ਹਰ ਵੇਲੇ ਸਾਰਿਆਂ ਦੇ ਅੰਗ ਸੰਗ ਰਹਕੇ ਸਹੈਤਾ ਕਰਦਾ ਹੈ।

ਅਕਾਲ ਪੁਰਖ ਦੇ ਅਰਾਧਨ ਤੋਂ ਜੋ ਸੁਖ ਪਰਾਪਤ ਹੁੰਦੇ ਹਨ ਉਨ੍ਹਾਂ ਦਾ ਅੰਦਾਜ਼ਾ ਕੀ ਕਹ ਸਕੀਦਾ ਹੈ, ਕਿੰਤੂ ਉਸ ਰਸ ਨੂੰ ਜਿੰਦ ਅਰਥਾਤ ਆਤਮਾ ਅਨਭਵ ਕਰ ਸਕਦਾ ਹੈ ਜਿਸ ਨੇ ਉਸ ਆਨੰਦ ਨੂੰ ਚਾਖਿਆ ਹੈ ਅਰ ਤ੍ਰਿਪਤੀ ਹਾਸਲ ਕੀਤੀ ਹੈ, ਉਹ ਐਸ ਸੁਖ ਨੂੰ ਦੇਣੇ ਵਾਲਾ ਵਾਹਿਗੁਰੂ ਪਰਮ ਪ੍ਰੀਤਮ ਅਰ ਬਖਸ਼ਣ ਹਾਰਾ ਸੰਤਾਂ ਮਹਾਤਮਾਂ ਦੀ ਸੰਗਤ ਕਰਨੇ ਕਰਕੇ ਹੀ ਮਨ ਵਿੱਖੇ ਨਿਵਾਸ ਕਰਦਾ ਹੈ ਅਰ ਜਿਸ ਨੇ ਐਸੇ ਪਰਮਾਤਮਾ ਨੂੰ ਸੇਵਿਆ ਅਰਥਾਤ ਮੰਨਿਆਂ ਹੈ ਉਹ ਸਾਰੇ ਪੁਰਖਾਂ ਵਿਚੋਂ ਪੂਜਨ ਯੋਗ ਰਾਜਾ ਹਨ।

ਏਹ ਵੇਲਾ ਹੈ ਅਕਾਲ ਪੁਰਖ ਦੇ ਯਸ਼ ਅਤੇ ਗੁਣਾਨੁਵਾਦ ਗਾਉਣ ਦਾ ਜਿਸ ਦਾ ਫਲ ਕਰੋੜਾਂ ਮੱਜਨ ਇਸ਼ਨਾਨਾਂ ਤੇ ਤੁਲਯ ਹੈ, ਜੋ ਰਸਨਾ ਐਸੇ ਪਵਿੱਤ੍ਰ ਨਾਮ ਦਾ ਉਚਾਰਨ ਕਰਦੀ ਹੈ ਓਹੋ ਗੁਣਾਂ ਵਾਲੀ ਹੁੰਦੀ ਹੈ ਅਰ ਉਸ ਪ੍ਰਮਾਤਮਾ ਅਰਾਧਨ ਦੇ ਤੁਲ ਹੋਰ ਕੋਈ ਦਾਨ ਨਹੀਂ ਪੁਜ ਸਕਦਾ ਹੈ ਅਰਥਾਤ ਸਾਰੇ ਇਸ਼ਨਾਨ ਅਤੇ ਦਾਨ ਦੇ ਸਿਰ ਦਾਨ ਅਕਾਲ ਪੁਰਖ ਦਾ ਅਰਾਧਨ ਹੀ ਹੈ, ਓਹ ਦਿਆਲੂ ਅਕਾਲ ਪੁਰਖ ਜੋ ਹਰ ਜਗ੍ਹਾ ਬਿਆਪਕ ਹੈ ਸਭ ਪਰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਕਿਰਪਾ ਕਰਕੇ ਜਿਸ ਦੇ ਮਨ ਅਤੇ ਸਰੀਰ ਵਿੱਚ ਨਿਵਾਸ ਕਰੇ ਅਰਥਾਤ ਜੋ ਜੀਵ ਮਨ ਤਨ ਕਰਕੇ ਅਕਾਲ ਪੁਰਖ ਦਾ ਅਰਾਧਨ ਕਰਦਾ ਇਹ ਮੇਰਾ ਜੀਊ ਸਰੀਰ ਅਤੇ ਧਨ ਉਸ ਦੇ ਅਰਪਨ ਹੈ ਅਰ ਮੈਂ ਸਦਾ ਉਸ ਦੇ ਕੁਰਬਾਨ ਜਾਂਦਾ ਹਾਂ।

ਜਿਨ੍ਹਾਂ ਨੂੰ ਕਰਤਾਰ ਨੇ ਕਿਰਪਾ ਕਰਕੇ ਅਪਨੇ ਨਾਲ ਮਿਲਾ ਲੀਤਾ ਹੈ ਉਹ ਕਦੇ ਨਹੀਂ ਵਿਛੜਦੇ, ਉਨ੍ਹਾਂ ਦੇ ਸਚੇ ਸਿਰਜਨਹਾਰ ਨੇ ਸਾਰੇ ਬੰਧਨ ਕਟ ਦਿੱਤੇ ਹਨ ਅਰ ਅਪਣੇ ਦਾਸਾਂ ਦੇ ਗੁਣਾਂ ਅਵਗੁਣਾਂ ਨੂੰ ਲਾ ਵਿਚਾਰਕੇ ਜੋ ਅਕਾਲ ਪੁਰਖ ਨੇ ਉਨ੍ਹਾਂ ਨੂੰ ਇਸ ਸਚੇ ਰਸਤੇ ਪਾਇਆ ਹੈ, ਸ੍ਰੀ ਗੁਰੂ ਮਹਾਰਾਜ ਫਰਮਾਉਂਦੇ ਹਨ ਮੈਂ ਭੀ ਉਸ ਅਕਾਲ ਪੁਰਖ ਦੀ ਸਰਣ ਗ੍ਰਹਿਨ ਕੀਤੀ ਹੈ ਸੋ ਸਗਲ ਘਟਾਂ ਦਾ ਆਸਰਾ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅਕਾਲ ਪੁਰਖ ਤੇ ਬਿਨਾਂ ਹੋਰ ਕਿਸੇ ਸਗਨ ਅਤੇ ਅਪਸਗਨ ਦੇ ਪਿਛੇ ਲਗਕੇ ਅਪਨੇ ਅਮੋਲਕ ਜਨਮ ਨੂੰ ਵਿਅਰਥ ਗੁਵਾਉਣਗੇ ?*

**ਚਲਦਾ**

**98159-85559**

----- 0 -----

# ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ

*( ਡਾ. ਸਾਹਿਬ ਸਿੰਘ ਅਰਸ਼ੀ )*

ਸਿੱਖ ਇਤਿਹਾਸ ਜੂਝਦੇ ਹੋਏ ਸਿੰਘਾਂ ਦੀ ਲਾਸਾਨੀ ਗਾਥਾ ਹੈ । 18ਵੀਂ ਸਦੀ ਵਿਚ ਦੁਸ਼ਮਣਾਂ ਵੱਲੋਂ ਸਿੱਖਾਂ ਤੇ ਕੀਤੇ ਗਏ ਅਤਿਆਚਾਰਾਂ ਦੀ ਦਾਸਤਾਂਨ ਲੂੰ-ਕੰਡੇ ਖੜੇ ਕਰ ਦੇਣ ਵਾਲੀ ਹੈ। ਯੂਨਾਨ ਵਿਚ ਥਰਮਾਪਲੀ ਦਾ ਮਹਾਨ ਯੁੱਧ ਬਹੁਤ ਪ੍ਰਸਿੱਧ ਹੈ ਪਰੰਤੂ ਜੇ ਉਸ ਦੇ ਟਾਕਰੇ ਤੇ ਸਿੱਖ ਇਤਿਹਾਸ ਵਿਚੋਂ 1710 ਈ. ਵਿਚ ਹੋਈ ਚੱਪੜਚਿੜੀ ਦੀ ਲੜਾਈ , 1746 ਈ. ਦਾ ਕਾਹਨੂੰਵਾਨ ਦਾ ਛੋਟਾ ਘਲੂਘਾਰਾ ਅਤੇ 1762 ਈ. ਦਾ ਕੁੱਪ ਰਹੀੜੇ ਦੇ ਵੱਡੇ ਘਲੂਘਾਰੇ ਨੂੰ ਵੇਖਿਆ ਜਾਏ ਤਾਂ ਇਨ੍ਹਾਂ ਯੁੱਧਾਂ ਵਿਚ ਸਿੱਖਾਂ ਦੇ ਘੱਟ ਗਿਣਤੀ ਵਿਚ ਹੁੰਦਿਆਂ ਹੋਇਆਂ ਅਤੇ ਗੋਲੀ - ਬਰੂਦ ਦੀ ਘਾਟ ਦੇ ਭਾਵੇਂ ਨੁਕਸਾਨ ਵੀ ਉਠਾਇਆ ਪਰੰਤੂ ਇਹ ਯੁੱਧ ਥਰਮਾਪਲੀ ਦੇ ਯੁੱਧ ਤੋਂ ਕਿਧਰੇ ਵਧੀਕ ਭਿਯੰਕਰ ਤੇ ਮਾਰੂ ਸਨ । ਛੋਟਾ ਘਲੂਘਾਰਾ ਅਤੇ ਵਡਾ ਘਲੂਘਾਰਾ ਵਿਚ ਭਾਰੀ ਨੁਕਸਾਨ ਦੇ ਹੁੰਦਿਆਂ ਵੀ ਸਿੱਖ ਚੜ੍ਹਦੀ ਕਲਾ ਵਿਚ ਰਹੇ ।ਦੁਸ਼ਮਣ ਵੀ ਸਿੱਖਾਂ ਦੀ ਬਹਾਦਰੀ ਵੇਖ ਕੇ ਦੰਗ ਸਨ। ਇਸ ਕਾਲ ਵਿਚ ਤਤਕਾਲੀ ਹੁਕਮਰਾਨਾ ਔਰੰਗਜ਼ੇਬ , ਬਹਾਦਰ ਸ਼ਾਹ , ਜ਼ਕਰੀਆ ਖਾਨ , ਫਰੁਖਸ਼ੀਅਰ , ਅਹਿਮਦ ਸ਼ਾਹ ਅਬਦਾਲੀ , ਲਖਪੱਤ ਰਾਇ , ਮੀਰ ਮੰਨੂੰ ਆਦਿ ਨੇ ਸਿੱਖਾਂ ਤੇ ਅਕਹਿ ਤੇ ਅਸਹਿ ਜ਼ੁਲਮ ਕੀਤੇ । 17 ਵੀਂ ਸਦੀ ਦੇ ਅੰਤ ਵਿਚ ( 1699 ਈ. ) ਗੁਰੂ ਗੋਬਿੰਦ ਸਿੰਘ ਨੇ ਸੋਚੀ ਸਮਝੀ ਹੈਰਾਨਕੁਨ ਯੋਜਨਾ ਨਾਲ ਵਿਸਾਖੀ ਦੇ ਦਿਨ ਹਜ਼ਾਰਾਂ ਦੇ ਇਕੱਠ ਵਿਚ ਇੱਕ ਇਨਕਲਾਬੀ ਮੋੜ ਲਿਆਂਦਾ । ਸਮਾਜ ਦੇ ਨਿਮਾਣੇ ਤੇ ਨਿਤਾਣੇ ਲੋਕਾਂ ਨੂੰ ਜੋ ਮੁਗਲ ਸਲਤਨਤ ਦੀਆਂ ਵਧੀਕੀਆਂ ਤੋਂ ਭਯਭੀਤ ਹੋ ਕੇ ਜੀਵਨ ਨਿਰਬਾਹ ਕਰ ਰਹੇ ਸਨ ਅਤੇ ਮੁਸਲਮਾਨਾਂ ਤੋਂ ਛੁੱਟ ਹੋਰ ਜਾਤਾਂ ਵਾਲੇ ਆਪਣੀ ਜਾਨ - ਮਾਲ ਦੀ ਸੁਰੱਖਿਆ ਤੋ ਵੀ ਵਾਂਝੇ ਸਨ , ਉਨ੍ਹਾਂ ਨੂੰ ਜ਼ੁਲਮ ਦੇ ਵਿਰੁੱਧ ਟੱਕਰ ਲੈਣ ਲਈ 'ਖੰਡੇ-ਬਾਟੇ ਦਾ ਅੰਮ੍ਰਿਤ ' ਛਕਾ ਕੇ ਜੀਵਨ ਜਿਉਣ ਦੀ ਜਾਚ ਦੱਸੀ । ਇਸ ਅੰਮ੍ਰਿਤ ਦੇ ਕਰਿਸ਼ਮੇ ਕਾਰਨ ਹੀ ਭਾ. ਬਚਿੱਤਰ ਸਿੰਘ , ਬਾਬਾ ਬੰਦਾ ਬਹਾਦਰ, ਭਾ. ਤਾਰੂ ਸਿੰਘ, ਭਾ. ਮਨੀ ਸਿੰਘ , ਭਾ.ਸੁੱਖਾ ਸਿੰਘ, ਭਾ. ਮਹਿਤਾਬ ਸਿੰਘ , ਬਾਬਾ ਦੀਪ ਸਿੰਘ , ਨਵਾਬ ਕਪੂਰ ਸਿੰਘ , ਭਾ: ਜੀਵਨ ਸਿੰਘ, ਭਾ. ਸੰਗਤ ਸਿੰਘ ਆਦਿ ਨੇ ਆਪਣੀਆਂ ਜਾਨਾਂ ਤੇ ਖੇਲ ਕੇ ਸਿੱਖ ਚਰਿੱਤਰ ਦੀ ਉੱਚਤਮ ਮਿਸਾਲ ਕਾਇਮ ਕੀਤੀ ।

ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਛੱਡਣ ਉਪਰੰਤ ਕਈ ਸਥਾਨਾਂ ਦੀ ਯਾਤਰਾ ਕਰਦੇ ਜਦੋਂ ਨੰਦੇੜ ( ਮਹਾਂਰਾਸ਼ਟਰਾ ) ਪੁੱਜੇ ਉੱਥੇ ਹੀ ਮਾਧੋ ਦਾਸ ਬੈਰਾਗੀ ਨਾਲ ਮੇਲ ਹੋਇਆ ਜਿਸ ਨੂੰ ਬਾਬਾ ਬੰਦਾ ਬਹਾਦਰ ਕਰਕੇ ਜਾਣਿਆ ਜਾਂਦਾ ਹੈ।ਇਸ ਬਹਾਦਰ ਜਰਨੈਲ ਦਾ ਜਨਮ 1670 ਈ. ਵਿਚ ਤੱਛਲ ਪਿੰਡ ਵਿਖੇ ਹੋਇਆ।

ਪਿੰਡ ਤੱਛਲ, ਹਿਰਨੀ ਪਿੰਡ ਦੇ ਨਾਲ ਹੈ ਜਿੱਥੇ ਆਪ ਨੇ ਹਿਰਨੀ ਦਾ ਸ਼ਿਕਾਰ ਕੀਤਾ ਸੀ । ਇਹ ਇਲਾਕਾ ਜੰਮੂ-ਕਸ਼ਮੀਰ ਦੀ ਰਿਆਸਤ ਦੇ ਜ਼ਿਲਾ ਪੁਣਛ ਵਿਚ ਹੈ ।ਆਪ ਦਾ ਜੀਵਣ ਬਿਰਤਾਂਤ ਅਨੋਖਾ ਤੇ ਅਸਚਰਜਤਾ ਭਰਪੂਰ ਹੈ । ਬਚਪਣ ਤੋਂ ਹੀ ਆਪ ਆਪਣੇ ਤਰੀਕੇ ਦਾ ਮਨ ਮੌਜੀ ਜੀਵਨ ਬਤੀਤ ਕਰਨ ਵਾਲੇ ਸੁਭਾ ਦੇ ਮਾਲਕ ਸਨ। ਭਰ ਜਵਾਨੀ ਵਿਚ ਸਿਕਾਰ ਖੇਡਣ ਦਾ ਸ਼ੌਕ ਹੋਇਆ । ਇੱਥੋਂ ਹੀ ਆਪ ਦੇ ਜੀਵਣ ਵਿਚ ਇੱਕ ਨਵਾਂ ਮੋੜ ਆਇਆ । ਇੱਕ ਵਾਰ ਸ਼ਿਕਾਰ ਕਰਦੇ ਸਮੇਂ ਆਪ ਨੇ ਹਿਰਨੀ ਦਾ ਸ਼ਿਕਾਰ ਕੀਤਾ ਜੋ ਗਰਭਵਤੀ ਸੀ । ਹਿਰਨੀ ਦੇ ਬੱਚੇ ਦੀ ਅੱਖਾਂ ਸਾਹਮਣੇ ਹੋਈ ਮੌਤ ਨੇ ਆਪ ਨੂੰ ਉਦਾਸ ਕਰ ਦਿੱਤਾ । ਇਸ ਸਮੇਂ ਆਪ ਦੀ ਉਮਰ ਕੇਵਲ 17 ਸਾਲ ਦੀ ਹੀ ਸੀ । ਹੁਣ ਆਪ ਦਾ ਧਿਆਨ ਸੰਨਿਆਸ ਵੱਲ ਹੋ ਗਿਆ ।ਕਈ ਸੰਨਿਆਸੀਆਂ ਦੀ ਸੰਗਤ ਵੀ ਕੀਤੀ । ਕਈ ਥਾਵਾਂ ਤੇ ਘੁੰਮਦੇ ਹੋਏ ਆਪ ਨੇ ਨੰਦੇੜ ( ਮਹਾਂਰਾਸ਼ਟਰ) ਵਿਖੇ ਗੋਦਾਵਰੀ ਨਦੀ ਦੇ ਕੰਢੇ ਜਾ ਡੇਰਾ ਲਾਇਆ ।ਇੱਥੇ ਹੀ 3 ਸਿਤੰਬਰ 1708 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਆਪ ਦਾ ਮੇਲ ਹੋਇਆ । ਗੁਰੂ ਜੀ ਆਪ ਦੀ ਸਖਸ਼ੀਅਤ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਕਿਹਾ , ' ਬੰਦਿਆ ਤੂੰ ਬੰਦਿਆਂ ਵਾਲੇ ਕੰਮ ਕਰ। ਤੇਰੀ ਸਮਾਜ ਨੂੰ ਬਹੁਤ ਲੋੜ ਹੈ '। ਗੁਰੂ ਜੀ

ਦੇ ਬਚਨਾਂ ਨੂੰ ਸੁਣ ਕੇ ਮਾਧੋ ਦਾਸ ਆਪ ਦੀ ਸ਼ਰਨ ਆ ਕੇ, ਅੰਮ੍ਰਿਤਪਾਨ ਕਰਕੇ ਗੁਰੂ ਜੀ ਦਾ ਸ਼ਰਧਾਲੂ ਬਣਿਆ ਅਤੇ ਬੰਦਾ ਸਿੰਘ ਬਹਾਦਰ ਕਰਕੇ ਪ੍ਰਸਿੱਧ ਹੋਇਆ । ਇੱਥੋਂ ਹੀ ਗੁਰੂ ਜੀ ਨੇ ਆਪ ਨੂੰ ਜ਼ਾਲਮਾਂ ਨੂੰ ਸੋਧਣ ਅਤੇ ਸਮਾਜਿਕ ਅਨਿਆਇ ਨੂੰ ਖਤਮ ਕਰਨ ਲਈ ਨੰਦੇੜ ਤੋਂ 1708 ਈ. ਵਿਚ ਪੰਜਾਬ ਵੱਲ ਤੋਰਿਆ । ਆਪਣੇ ਆਸ਼ੀਰਵਾਦ ਵੱਜੋਂ ਦਿੱਤੀਆਂ ਨਿਸ਼ਾਨੀਆਂ ਨਾਲ ਕੁੱਝ ਸਿੰਘ ਵੀ ਨਾਲ ਭੇਜੇ ਅਤੇ ਚਿਤਾਵਨੀ ਦਿੰਦਿਆਂ ਕਿਹਾ : ਕਿਸੇ ਨਾਲ ਅਨਿਆਇ ਨਹੀਂ ਕਰਨਾ । ਮਜ਼ਲੂਮਾਂ ਤੇ ਲੋੜਵੰਦਾ ਦੀ ਸਹਾਇਤਾ ਕਰਨੀ। ਹੰਕਾਰ ਵਿਚ ਨਹੀਂ ਆਉਣਾ । ਸੰਕਟ ਸਮੇਂ ਪਰਮਾਤਮਾ ਅੱਗੇ ਅਰਦਾਸ ਕਰਨੀ ਅਤੇ ਉਸ ਨੂੰ ਹਮੇਸ਼ਾਂ ਯਾਦ ਰੱਖਣਾ ਹੈ । ਬਾਬਾ ਬੰਦਾ ਬਹਾਦਰ ਅਤੇ ਸਾਥੀਆਂ ਨੇ ਕਈ ਦਿਨਾਂ ਦੇ ਰਸਤੇ ਦਾ ਸਫਰ ਤਹਿ ਕਰਕੇ ਪਹਿਲਾ ਪੜਾ ਖਾਂਡਾ- ਸਿਹਰੀ ਜਿਲਾ ਸੋਨੀਪਤ ( ਹਰਿਆਣਾ ਪ੍ਰਾਂਤ ) ਵਿਚ ਕੀਤਾ । ਇੱਥੇ ਆਪ 3 ਮਹੀਨੇ ਤੱਕ ਰਹੇ ਅਤੇ ਇੱਥੋਂ ਹੀ ਗੁਰੂ ਜੀ ਦਾ ਹੁਕਮਨਾਮਾ ਭੇਜ ਕੇ ਸਿੰਘਾਂ ਨੂੰ ਇੱਕਠਾ ਕੀਤਾ ।ਸਿੰਘਾਂ ਦੇ ਰਸਦ ਪਾਣੀ ਲਈ ਸੋਨੀਪਤ, ਭਿਵਾਨੀ ,ਕੈਥਲ ਆਦਿ ਦੇ ਖਜ਼ਾਨਿਆਂ ਨੂੰ ਲੁੱਟਦੇ ਸਮਾਣੇ ਸ਼ਹਿਰ ਨੂੰ ਉਜਾੜਿਆ । ਇੱਥੇ ਰਹਿੰਦੇ ਸਾਸ਼ਲ ਬੇਗ ਅਤੇ ਬਾਸਲ ਬੇਗ ਜਲਾਦਾਂ ਨੂੰ ਕਤਲ ਕਰਕੇ ਬਦਲਾ ਲਿਆ । ਅਗਲਾ ਨਿਸ਼ਾਨਾ ਸਢੌਰਾ ਸੀ ਜੋ ਪੀਰ ਬੁੱਧੂ ਸ਼ਾਹ ਦਾ ਸਥਾਨ ਸੀ ।ਪੀਰ ਬੁੱਧੂ ਸ਼ਾਹ ਅਤੇ ਉਸ ਦੇ ਪਰਿਵਾਰ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਜੀ ਦੀ ਸਹਾਇਤਾ ਕੀਤੀ ਸੀ ।ਉਸਮਾਨ ਖਾਨ ਨੇ ਇਸ ਬਦਲੇ ਪੀਰ ਬੁੱਧੂ ਸ਼ਾਹ ਅਤੇ ਉਸ ਦੇ ਖਾਨਦਾਨ ਨੂੰ ਮਾਰ ਕੇ ਹਵੇਲੀ ਵੀ ਸਾੜ ਦਿੱਤੀ । ਬਾਬਾ ਬੰਦਾ ਬਹਾਦਰ ਨੇ ਉਸਮਾਨ ਖਾਨ ਨੂੰ ਸਬਕ ਸਿਖਾਉਣ ਲਈ ਸਢੌਰੇ ਨੂੰ ਤਬਾਹ ਕਰਕੇ ਉਸਮਾਨ ਖਾਨ ਨੂੰ ਮਾਰਿਆ ।ਹੁਣ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਦੀਆਂ ਧੁੰਮਾਂ ਸਭ ਪਾਸੇ ਪੈ ਗਈਆਂ ਸਨ । ਜ਼ਾਲਮਾਂ ਨੂੰ ਆਪਣੇ ਕੀਤੇ ਜ਼ੁਲਮਾਂ ਦਾ ਡਰ ਸਤਾਉਣ ਲੱਗਾ । ਸਿੰਘਾਂ ਦਾ ਅਗਲਾ ਨਿਸ਼ਾਨਾ ਸਰਹਿੰਦ ਸੀ ਜਿੱਥੇ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਜੋਰਾਵਰ ਸਿੰਘ ਅਤੇ ਫਤਹਿ ਸਿੰਘ ਸ਼ਹੀਦ ਕੀਤੇ ਗਏ ਸਨ ।ਇਸ ਪਰਕਾਰ ਛੋਟੇ ਬੱਚਿਆਂ ਨੂੰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰਨ ਵਾਲਾ ਸੂਬਾ ਸਰਹਿੰਦ ਸ਼ਾਇਦ ਸਿੱਖਾਂ ਦੀ ਹਸਤੀ ਤੋਂ ਅਨਜਾਣ ਖੁਸ਼ੀਆਂ ਮਨਾ ਰਿਹਾ ਸੀ। ਦੂਸਰੇ ਪਾਸੇ ਸਿੱਖ ਜਗਤ ਵਿਚ ਰੋਹ ਦੇ ਲਾਂਬੂ ਉੱਠ ਰਹੇ ਸਨ । ਮਾਰੋ ਮਾਰ ਕਰਦੇ ਸਿੰਘ ਸਰਹਿੰਦ ਨੂੰ ਚੱਲ ਪਏ । ਸੂਬਾ ਸਰਹਿੰਦ ਵੀ ਆਪਣੀ ਪੂਰੀ ਤਾਕਤ ਨਾਲ ਸਿੰਘਾਂ ਦਾ ਮੁਕਾਬਲਾ ਕਰਨ ਲਈ ਆਇਆ । ਸਰਹਿੰਦ ਤੋਂ 15 ਮੀਲ ਦੀ ਵਿੱਥ ਤੇ ਦੋਹਾਂ ਫੌਜਾਂ ਵਿਚ ਚੱਪੜਚਿੜੀ ਦੇ ਮੈਦਾਨ ਵਿੱਚ ਘਮਸਾਨ ਦਾ ਯੁੱਧ ਹੋਇਆ । ਸਿੰਘ ਜਾਨਾਂ ਹੂਲ ਕੇ ਲੜ ਰਹੇ ਸਨ । ਸਿੰਘਾਂ ਨੇ ਵਜੀਰ ਖਾਂਨ ਦਾ ਸਿਰ ਵੱਢ ਦਿੱਤਾ । ਦੁਸ਼ਮਣ ਦੀ ਫੌਜ ਸਭ ਕੁੱਝ ਛੱਡ ਕੇ ਆਪਣੀ ਜਾਨ ਬਚਾਉਂਦੀ ਹੋਈ ਨੱਸ ਗਈ । ਇੱਥੋਂ ਤੱਕ ਕਿ ਵਜੀਰ ਖਾਨ ਦੀ ਲਾਸ਼ ਨੂੰ ਵੀ ਕਿਸੇ ਨਾ ਸੰਭਾਲਿਆ । ਸਿੰਘਾਂ ਨੇ ਉਸ ਦੀ ਲਾਸ਼ ਦੇ ਟੁੱਕੜੇ-2 ਕਰ ਕੇ ਕਾਵਾਂ ਕੁੱਤਿਆਂ ਦਾ ਖਾਜਾ ਬਨਣ ਲਈ ਦਰਖਤ ਤੇ ਟੰਗ ਦਿੱਤੀ । ਫਿਰ ਸਰਹਿੰਦ ਪੁੱਜ ਕੇ ਉਸ ਨੂੰ ਖੂਬ ਉਜਾੜਿਆ । ਵਜੀਰ ਖਾਨ ਦੇ ਮਹਿਲ ਨੂੰ ਲੁੱਟ ਕੇ ਉਸ ਨੂੰ ਤੋੜ ਦਿੱਤਾ ਗਿਆ । ਸੁੱਚਾ ਨੰਦ ਨੂੰ ਨੱਕ ਵਿਚ ਨਕੇਲ ਪਾ ਕੇ ਸ਼ਹਿਰ ਵਿਚ ਘੁਮਾਇਆ ਗਿਆ।ਇਸ ਪ੍ਰਕਾਰ ਸਭ ਦੁਸ਼ਮਣਾਂ ਨੂੰ ਸਜਾਵਾਂ ਦੇ ਕੇ ਮਾਰ ਦਿੱਤਾ ਗਿਆ । ਚੱਪੜਚਿੱੜੀ ਦੀ ਫਤਿਹ 12 ਮਈ 1710 ਈ. ਨੂੰ ਪ੍ਰਾਪਤ ਹੋਈ ਅਤੇ 14 ਮਈ ਨੂੰ ਸਿੱਖ ਫੌਜਾਂ ਨੇ ਸਰਹਿੰਦ ਉੱਤੇ ਕਬਜ਼ਾ ਕਰਕੇ ਖਾਲਸਾਈ ਨਿਸ਼ਾਨ ਕਿਲੇ ਉੱਪਰ ਝੁਲਾ ਦਿੱਤੇ ਅਤੇ ਕਈ ਦਿਨ ਸਰਹਿੰਦ ਦੀ ਲੁੱਟ- ਘਸੁੱਟ ਜ਼ਾਰੀ ਰਹੀ । ਅੱਜ ਤੱਕ ਵੀ ਇਸ ਨੂੰ ਗੁਰੂ ਮਾਰੀ ਸਰਹਿੰਦ ਕਿਹਾ ਜਾਂਦਾ ਹੈ । ਸਰਹਿੰਦ ਸੂਬਾ ਮੁਗਲ ਰਾਜ ਦੀ ਰੀੜ ਦੀ ਹੱਡੀ ਮੰਨਿਆਂ ਜਾਂਦਾ ਸੀ । ਬੰਦਾ ਸਿੰਘ ਨੇ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਥਾਪਿਆ ।ਦੋ ਸਾਲਾਂ ਦੇ ਵਿਚ ਹੀ ਸਿੱਖ ਰਾਜ ਦੀਆਂ ਹੱਦਾਂ ਥਾਨੇਸਰ ਤੋਂ ਲੈ ਕੇ ਬਿਆਸ ਤੱਕ ਫੈਲ ਗਈਆਂ।ਚੱਪੜਚਿੱੜੀ ਦੇ ਸਥਾਨ ਤੇ 2012 ਵਿਚ ਪੰਜਾਬ ਸਰਕਾਰ ਵੱਲੋਂ ਯਾਦਗਾਰੀ ਫਤਿਹ ਮੀਨਾਰ ਬਣਾਇਆ ਗਿਆ ਹੈ ਅਤੇ ਗੁਰਦਵਾਰਾ ਸਾਹਿਬ ਵੀ ਸੁਸ਼ੋਭਿਤ ਹੈ । ਇੱਥੇ ਇਹ ਸਪਸ਼ਟ ਕਰਨਾ ਅਤਿ ਆਵਸ਼ਕ ਹੈ ਕਿ ਬਾਬਾ ਬੰਦਾ ਬਹਾਦਰ ਦੀ ਲੜਾਈ ਸਿੱਖੀ ਦੇ ਅਸੂਲਾਂ ਅਨੁਸਾਰ ਮੁਸਲਮਾਨਾਂ ਜਾਂ ਕਿਸੇ ਵਿਸੇਸ਼ ਜਾਤੀ ਵਿਰੁੱਧ ਨਾ ਹੋ ਕੇ ਕੇਵਲ ਜ਼ੁਲਮ ਕਰਨ ਵਾਲਿਆਂ ਵਿਰੁੱਧ ਹੀ ਸੀ। ਇੱਥੇ ਲੇਖ ਦੀ ਸੰਖੇਪਤਾ ਨੂੰ ਧਿਆਨ ਵਿਚ ਰੱਖਦਿਆਂ ਕੇਵਲ ਸੰਖੇਪ ਵਿਚ ਹੀ ਬਾਬਾ ਬੰਦਾ ਬਹਾਦਰ ਜੀ ਦੇ ਹੋਰ ਕਾਰਨਾਮਿਆਂ ਦਾ ਉੱਲੇਖ ਕੀਤਾ ਗਿਆ ਹੈ । ਬਾਬਾ ਬੰਦਾ ਸਿੰਘ ਬਹਾਦਰ ਕੇਵਲ ਜੰਗਜੂ ਹੀ ਨਹੀਂ ਸੀ ਸਗੋਂ

ਉੱਚ ਕੋਟੀ ਦਾ ਸਮਾਜ ਸੁਧਾਰਕ ਵੀ ਸੀ । ਆਪ ਦੀ ਸੂਝ ਭਰੀ ਕਮਾਨ ਹੇਠ ਹਲੇਮੀ ਰਾਜ ਭਾਵ ਇਨਸਾਫ ਦਾ ਰਾਜ ਕਾਇਮ ਹੋਇਆ । ਖੇਤੀ ਕਰਨ ਵਾਲਿਆਂ ਨੂੰ ਜ਼ਮੀਨਾਂ ਦੇ ਮਾਲਿਕ ਬਣਾਇਆ ਅਤੇ ਇਸ ਪ੍ਰਕਾਰ ਪਹਿਲੇ ਆਜ਼ਾਦ ਸਿੱਖ ਰਾਜ ਦੀ ਸਥਾਪਨਾ ਕੀਤੀ ।

ਆਪ ਨੇ ਸਭ ਨੂੰ ਧਾਰਮਿਕ ਆਜ਼ਾਦੀ ਦਿੱਤੀ । ਇੱਥੇ ਹੀ ਬੱਸ ਨਹੀਂ ਆਪ ਨੇ ਸਿੱਖ ਰਾਜ ਦੀ ਸਥਾਪਨਾ ਲਈ ਲੋਹਗੜ੍ਹ , ਯਮੁਨਾ ਨਗਰ ਦੇ ਨੇੜੇ ( ਹੁਣ ਹਿਮਾਚਲ ਪ੍ਰਦੇਸ਼) ਨੂੰ ਸੁਰੱਖਿਅਤ ਸਥਾਨ ਦੇਖ ਕੇ ਰਾਜਧਾਨੀ ਲਈ ਚੁਣਿਆ । ਇਸ ਦਾ ਪਹਿਲਾ ਨਾਂ ਮੁਖਲਿਸਗੜ੍ਹ ਸੀ । ਇੱਥੋਂ ਹੀ ਆਪ ਨੇ ਸਿੱਖ ਰਾਜ ਦੀ ਮੋਹਰ ਤੇ ਸਿੱਕਾ ਜ਼ਾਰੀ ਕੀਤਾ ਮੋਹਰ ਤੇ ਇਸ ਪ੍ਰਕਾਰ ਅੰਕਿਤ ਸੀ :-

**ਦੇਗੋ ਤੇਗੋ ਫਤਹਿ -ਓ- ਨੁਸਰਤਿ ਬੇ- ਦਿਰੰਗ ।**
**ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।**

ਇਸ ਪ੍ਰਕਾਰ ਸਿੱਖ ਇਤਿਹਾਸ ਦਾ ਨਵਾਂ ਯੁੱਗ ਆਰੰਭ ਹੋਇਆ । ਮੁਗਲਾਂ ਨੇ ਸਿੱਖ ਸਿਕਿੱਆਂ ਤੇ ਰੋਕ ਲਗਾ ਦਿੱਤੀ ਅਤੇ ਜਿਸ ਕੋਲੋਂ ਇਹ ਸਿੱਕੇ ਮਿਲਦੇ ਉਸ ਨੂੰ ਮਾਰ ਦਿੱਤਾ ਜਾਂਦਾ । ਬਾਬਾ ਬੰਦਾ ਬਹਾਦਰ ਦਾ ਦੁਸ਼ਮਣਾਂ ਦੇ ਦਿਲਾਂ ਵਿਚ ਖੌਫ ਬੈਠਾ ਹੋਇਆ ਸੀ । ਉਹ ਆਪ ਪਾਸ ਕੋਈ ਗੈਬੀ ਸ਼ਕਤੀ ਸਮਝਦੇ ਸਨ ਜਿਸ ਨਾਲ ਆਪ ਦੁਸ਼ਮਣ ਤੋਂ ਬਚ ਕੇ ਨਿਕਲ ਜਾਂਦੇ ਸਨ । ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਆਪ ਦਾ ਬਹੁਤ ਡਰ ਬੈਠਾ ਹੋਇਆ ਸੀ । ਜਦੋਂ ਵੀ ਕੋਈ ਕੁੱਤੇ ਦੇ ਭੌਂਕਣ ਦੀ ਆਵਾਜ਼ ਸੁਣਾਈ ਦਿੰਦੀ , ਜਾਂ ਕਿਧਰੇ ਕੋਈ ਖੋਤਾ ਹਿਣਕਦਾ ਤਾਂ ਉਸ ਨੂੰ ਡਰ ਲੱਗਦਾ ਕਿ ਬੰਦਾ ਹੀ ਗੈਬੀ ਸ਼ਕਤੀ ਰਾਹੀਂ ਭੇਸ ਬਦਲ ਕੇ ਆਉਂਦਾ ਹੈ ।ਇੱਕ ਦਿਨ ਕੈਂਪ ਵਿਚ ਇੱਕ ਫਕੀਰ ਆਇਆ, ਬਾਦਸ਼ਾਹ ਦੇ ਪੁੱਛਣ ਤੇ ਗੁੱਲ ਮੁਹੰਮਦ ਨੇ ਕਿਹਾ ਕਿ ਉਹ ਬੈਰਾਗੀ ਹੈ ਜੋ ਸਿਪਾਹੀਆਂ ਪਾਸ ਖਾਣਾ ਮੰਗਣ ਆਇਆ ਹੈ ।ਬਹਾਦਰ ਸ਼ਾਹ ਨੇ ਕਿਹਾ , ਤੁਸੀਂ ਨਹੀਂ ਸਮਝਦੇ,ਇਹ ਬੰਦਾ ਬਹਾਦਰ ਹੀ ਬੈਰਾਗੀ ਹੈ ਜੋ ਸਾਨੂੰ ਨੁਕਸਾਨ ਪਹੁੰਚਾਉਣ ਲਈ ਆਇਆ ਹੈ । ਉਹ ਮੌਤ ਤੱਕ ਸਾਡਾ ਪਿੱਛਾ ਕਰੇਗਾ । ਬਾਦਸ਼ਾਹ ਬੰਦੇ ਦੇ ਖੌਫ ਨਾਲ ਡਰ ਕੇ ਆਪਣਾ ਮੂੰਹ ਸਿਰਹਾਣੇ ਵਿਚ ਦੇ ਕੇ ਰੋਣਾ ਸ਼ੁਰੂ ਕਰ ਦਿੰਦਾ ਸੀ ਅਤੇ ਗੁੱਲ ਮੁਹੰਮਦ ਹੀ ਉਸ ਨੂੰ ਢਾਰਸ ਦੇ ਕੇ ਡਰ ਦੂਰ ਕਰਦਾ ਸੀ ।ਬਹਾਦਰ ਸ਼ਾਹ ਦੀ ਇਸੇ ਡਰ ਨਾਲ ਹੀ 1712 ਈ . ਵਿਚ ਮੌਤ ਹੋ ਗਈ । ਆਪਣੇ ਆਪ ਨੂੰ ਇਤਿਹਾਸਕਾਰ ਸਮਝਣ ਵਾਲੇ ਰਤਨ ਸਿੰਘ ਭੰਗੂ ਅਤੇ ਕਰਮ ਸਿੰਘ ਹਿਸਟੋਰੀਅਨ ਨੇ ਬਾਬਾ ਜੀ ਬਾਰੇ ਕਈ ਗਲਤ ਟਿਪਣੀਆਂ ਵੀ ਕੀਤੀਆਂ ਹਨ ਜੋ ਤੱਥਾਂ ਤੋਂ ਕੋਹਾਂ ਦੂਰ ਹਨ । ( ਇੱਥੇ ਇਸ ਦਾ ਵਿਸਥਾਰ ਦੇ ਸਕਣਾ ਸੰਭਵ ਨਹੀਂ ) ।ਆਪ ਨੇ ਗ੍ਰਹਿਸਥੀ ਜੀਵਨ ਵਿਚ ਸੁਸ਼ੀਲ ਕੌਰ ਚੰਬੇ ਦੇ ਰਾਜੇ ਦੀ ਲੜਕੀ ਅਤੇ ਸਾਹਿਬ ਕੌਰ ਨਾਲ ਸ਼ਾਦੀ ਕੀਤੀ । ਸਾਹਿਬ ਕੌਰ ਦੇ ਪੇਟੋਂ ਰਣਜੀਤ ਸਿੰਘ ਲੜਕਾ ਪੈਦਾ ਹੋਇਆ । ਬਹਾਦਰ ਸ਼ਾਹ ਦੀ ਮੌਤ ਉਪਰੰਤ ਰਾਜ ਭਾਗ ਦੀ ਕਮਾਨ ਫਰੁਖਸ਼ੀਅਰ ਦੇ ਹੱਥ ਆ ਗਈ । ਇਹ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਤੇ ਤੁਲਿਆ ਹੋਇਆ ਸੀ ਹੁਣ ਸਮੁੱਚੀ ਮੁਗਲ ਫੌਜ ਬੰਦੇ ਦੀ ਗ੍ਰਿਫਤਾਰੀ ਪਿੱਛੇ ਸੀ । ਮੁਗਲ ਫੌਜਾਂ ਦੇ ਪਿੱਛਾ ਕਰਨ ਤੇ ਬੰਦੇ ਨੇ ਗੁਰਦਾਸ ਨੰਗਲ ਵੱਲ ਜਾਣ ਦਾ ਫੈਸਲਾ ਕੀਤਾ ਜੋ ਗੁਰਦਾਸਪੁਰ ਤੋਂ ਪੱਛਮ ਵੱਲ 4 ਮੀਲ ਦੇ ਫਾਸਲੇ ਤੇ ਹੈ । ਇਹ ਗੜ੍ਹੀ ਬਹੁਤ ਮਜ਼ਬੂਤ ਅਤੇ ਸੁਰੱਖਿਤ ਥਾਂ ਮੰਨੀ ਗਈ ।ਸਮਦ ਖਾਨ ਅਤੇ ਜ਼ਕਰੀਆ ਖਾਨ ਨੇ ਚਾਰੇ ਪਾਸਿਆਂ ਤੋਂ ਗੜ੍ਹੀ ਨੂੰ ਘੇਰ ਲਿਆ ਤਾਂ ਕਿ ਸਿੱਖਾਂ ਨੂੰ ਹੋਰ ਬਾਹਰੋਂ ਰਸਦ ਨਾ ਮਿਲੇ । 16 ਦਿਸੰਬਰ ਨੂੰ ਸਮਦ ਖਾਨ ਨੇ ਜ਼ਕਰੀਆ ਖਾਨ ਦੀ ਕਮਾਨ ਹੇਠ ਬੰਦਾ ਬਹਾਦਰ ਨੂੰ ਆਤਮ ਸਮਰਪਣ ਕਰਨ ਲਈ ਕਿਹਾ ਅਤੇ ਬਾਦਸ਼ਾਹ ਤੋਂ ਮੁਆਫ ਕਰਾਉਣ ਦੀ ਝੂਠੀ ਤੱਸਲੀ ਵੀ ਦਿੱਤੀ ਪਰੰਤੂ ਬੰਦਾ ਦੁਸ਼ਮਣਾਂ ਦੀਆਂ ਸਭ ਚਾਲਾਂ ਤੋਂ ਜਾਣੂੰ ਸੀ । ਆਖਰਕਾਰ ਬੰਦਾ ਅਤੇ ਸਿੰਘ ਦੁਸ਼ਮਣ ਦੇ ਘੇਰੇ ਵਿਚ ਆ ਗਏ ।ਬੰਦਾ ਬਹਾਦਰ ਅਤੇ ਸਿੰਘਾਂ ਨੂੰ ਫੜ ਕੇ ਲਾਹੌਰ ਲਿਆਂਦਾ ਗਿਆ ਸਭ ਪਾਸੇ ਸਿੱਖਾਂ ਦਾ ਕਤਲੇਆਮ ਸ਼ੁਰੂ ਹੋ ਗਿਆ । 27 ਫਰਵਰੀ 1716 ਈ. ਨੂੰ ਸਭ ਨੂੰ ਦਿੱਲੀ ਲਿਜਾਇਆ ਗਿਆ ।ਬੰਦੇ ਨੂੰ ਡਰਾਉਣ ਲਈ ਉਸ ਦੇ ਪੁੱਤਰ ਅਜੈ ਦਾ ਕਲੇਜਾ ਕੱਢ ਕੇ ਮੂੰਹ ਵਿਚ ਪਾਇਆ ਗਿਆ ਪਰੰਤੂ ਬੰਦਾ ਅਡੋਲ ਰਿਹਾ । ਇਤਿਹਾਸਕਾਰਾਂ ਦੇ ਕਥਨ ਅਨੁਸਾਰ ਬੰਦੇ ਨੂੰ ਤਿਰਪੋਲੀਆ ਕਿਲੇ ਵਿਚੋਂ ਕੱਢ ਕੇ ਖਵਾਜ਼ਾ ਕੁਤਬਦੀਨ ਬਖਤਿਆਰ ਕਾਕੀ ਦੀ ਮਜ਼ਾਰ ਕੋਲ ( ਜਿਹੜੀ ਖੋਜਾ ਫਾਤੂ ਦੇ ਤਲਾ ਕੋਲ ਹੈ ) ਤਸੀਹੇ ਦੇ ਕੇ ਬੰਦ-2 ਕੱਟ ਕੇ ਸ਼ਹੀਦ ਕੀਤਾ ਗਿਆ ।ਇਹ ਘਟਨਾ 9 ਜੂਨ 1716 ਈ. ਦੀ ਹੈ । ਬਾਬਾ ਬੰਦਾ

ਬਾਕੀ ਸਫਾ 25 'ਤੇ

# ਖਾਲਸਾ ਪੰਥ ਦੀ ਸਿਰਜਨਾ ਦਾ ਨਿਸ਼ਾਨਾ

*ਗੁਰਮੇਲ ਸਿੰਘ ਖਾਲਸਾ*

ਸਭ ਤੋਂ ਪਹਿਲਾਂ ਖਾਲਸਾ ਸ਼ਬਦ ਭਗਤ ਕਬੀਰ ਸਾਹਿਬ ਜੀ ਨੇ ਵਰਤਿਆ ਹੈ। ਇੱਕ ਸ਼ਬਦ ਵਿੱਚ ਕਬੀਰ ਸਾਹਿਬ ਫੁਰਮਾਉਂਦੇ ਹਨ: ਜਦੋਂ ਮਨੁੱਖੀ ਮਨ ਪਖੰਡਾਂ ਤੋਂ ਰਹਿਤ ਹੋ ਜਾਵੇ ਅਤੇ ਉਸ ਵਿੱਚ ਮਨੁੱਖਤਾ ਦੇ ਵਿਕਾਸ ਦਾ ਗਿਆਨ ਭਰ ਜਾਵੇ ਅਤੇ ਪ੍ਰੇਮ ਸਹਿਤ ਮਨੁੱਖਾਂ ਦੀ ਸੇਵਾ ਵਿੱਚ ਜੁੱਟ ਜਾਵੇ ਤਾਂ ਉਹ ਖਾਲਸਾ ਬਣ ਜਾਂਦਾ ਹੈ ਸ਼ਬਦ ਹੈ:

**ਬੇਦ ਕਤੇਬ ਕੀ ਆਸਾ॥**

**........................**

**ਕਹੁ ਕਬੀਰ ਜਨ ਭਏ ਖਾਲਸੇ**
**ਪ੍ਰੇਮ ਭਗਤ ਜਿਹ ਕੀਨੀ॥**

*(ਅੰਗ ੬੫੪)*

ਮਨੁੱਖਾਂ ਵਿੱਚ ਆਪਸੀ ਪ੍ਰੇਮ ਪੈਦਾ ਕਰਨਾ ਹੀ ਕਬੀਰ ਸਾਹਿਬ ਦਾ ਨਿਸ਼ਾਨਾ ਹੈ। ਕਬੀਰ ਸਾਹਿਬ ਜੀ ਨੇ ਵੇਦ ਅਤੇ ਸਿਮਰਤੀਆਂ ਦਾ ਗਹਿਨ ਅਧਿਐਨ ਕੀਤਾ ਸੀ ਉਨ੍ਹਾਂ ਨਿਚੋੜ ਕਢਿਆ। ਇਹ ਵੇਦ ਸਿਮਰਤੀਆਂ ਆਦਿ ਮਨੁੱਖਤਾ ਦੇ ਖਿਲਾਫ ਹਨ। ਇਸ ਲਈ ਆਪ ਨੇ ਫੁਰਮਾਇਆ:

**ਕਬੀਰ ਬਾਮਨੁ ਗੁਰੂ ਹੈ ਜਗਤ ਕਾ**
**ਭਗਤਨ ਕਾ ਗੁਰ ਨਾਹਿ॥**
**ਅਰਝਿ ਉਰਝਿ ਕੈ ਪਚਿ ਮੂਆ**
**ਚਾਰਹੁ ਬੇਦਹੁ ਮਾਹਿ॥**

*(ਅੰਗ ੧੩੭੭)*

ਭਾਵ ਜਾਤ ਅਭਿਮਾਨੀ ਬ੍ਰਹਿਮਣ ਦੁਨੀਆ ਦਾ ਗੁਰੂ ਹੋ ਸਕਦਾ ਹੈ ਪਰ ਭਗਤ ਜਨਾਂ ਦਾ ਗੁਰੂ ਨਹੀਂ ਹੋ ਸਕਦਾ। ਬ੍ਰਹਮਣ ਤਾਂ ਆਪ ਹੀ ਚਾਰ ਵੇਦਾਂ ਵਿੱਚ ਅਲੁਝਿਆ ਉਲਝਿਆ ਪਿਆ ਹੈ। ਲੋਕਾਂ ਨੂੰ ਕਿਵੇਂ ਮੁਕਤ ਜਾਂ ਅਜ਼ਾਦ ਕਰਵਾ ਸਕਦਾ ਹੈ। ਖ਼ਾਲਸੇ ਦਾ ਮਤਲਬ ਅਜ਼ਾਦ ਮਨੁੱਖ ਭੀ ਹੁੰਦਾ ਹੈ। ਇਕ ਹੋਰ ਸਲੋਕ ਵਿੱਚ ਭੀ ਕਬੀਰ ਸਾਹਿਬ ਵੇਦਾਂ ਨੂੰ ਮਨੁੱਖਤਾ ਦੇ ਦੁਸ਼ਮਣ ਕਰਾਰ ਦਿੱਤਾ ਹੈ:

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ**
**ਜਾਂਤੇ ਭਰਮ ਨ ਜਾਇ॥**
**ਆਪ ਡੂਬੇ ਚਹੁ ਬੇਦ ਮਹਿ**
**ਚੇਲੇ ਦੀਏ ਬਹਾਇ॥**

*(ਅੰਗ ੧੩੭੦)*

ਭਾਵ ਜਿਹੜਾ ਭੀ ਜਾਤ ਅਭਿਮਾਨੀ ਗੁਰੂ ਬਣਕੇ ਮਨੁੱਖਾਂ ਨੂੰ ਪਾਖੰਡ ਜਾਲ ਵਿੱਚ ਫਸਾਉਂਦਾ ਹੈ ਅਤੇ ਭਰਮ ਵਿੱਚ ਪਾਉਂਦਾ ਹੈ ਉਹਦੀ ਮਾਂ ਨੂੰ ਹੀ ਮੁੰਨ ਦੇਵੋ ਭਾਵ ਸਭ ਤੋਂ ਵੱਡੀ ਸਜ਼ਾ ਦਿਉ ਤਾਂ ਕਿ ਉਹ ਅੱਗੇ ਤੋਂ ਇਸ ਤਰ੍ਹਾਂ ਦੇ ਜਾਤ ਅਭਿਮਾਨੀ ਗੁਰੂ ਹੀ ਪੈਦਾ ਨਾ ਕਰ ਸਕੇ। ਮੂੰਹ ਸਿਰ ਮੁੰਨ ਦੇਣਾ ਮੌਤ ਦੀ ਸਜ਼ਾ ਤੋਂ ਭੀ ਵੱਡੀ ਮੰਨੀ ਜਾਂਦੀ ਸੀ। ਮਨੁੱਖਾਂ ਨੂੰ ਗੁੰਮਰਾਹ ਕਰਨਾ ਸਭ ਤੋਂ ਵੱਡਾ ਪਾਪ ਹੈ। ਬ੍ਰਾਹਮਣ ਬਣ ਕੇ ਆਪ ਤਾਂ ਚਾਰਾਂ ਵੇਦਾਂ ਵਿੱਚ ਡੁੱਬਿਆ ਪਿਆ ਉਹਨੇ ਆਪਣੇ ਚੇਲਿਆਂ ਨੂੰ ਭੀ ਨਾਲ ਹੀ ਰੋੜ੍ਹ ਹੈ। ਮਨੁੱਖਾਂ ਨੂੰ ਪਖੰਡਾਂ ਵਿੱਚ ਉਲਝਾਉਣ ਵਾਲੇ ਵੇਦ ਆਦਿ ਮੰਨੂਵਾਦੀ ਧਾਰਮਿਕ ਪੁਸਤਕਾਂ ਹਨ। ਇਨ੍ਹਾਂ ਦਾ ਪ੍ਰਚਾਰ ਬ੍ਰਹਮਣ ਕਰਦੇ ਹਨ ਇਸ ਲਈ ਮੰਨੂਵਾਦੀ ਮਨੁੱਖਤਾ ਦੇ ਦੁਸ਼ਮਣ ਹਨ। ਮੰਨੂਵਾਦੀ ਸਾਹਿਤ ਦਾ ਖਾਤਮਾ ਜ਼ਰੂਰੀ ਹੈ। ਇਹੀ ਮਨੁੱਖਤਾ ਵਲ ਪ੍ਰੇਮ ਦਾ ਪਹਿਲਾ ਕਦਮ ਹੈ।

ਮਨੁੱਖਤਾ ਨਾਲ ਪ੍ਰੇਮ ਕਰਨ ਦੀ ਗੱਲ ਗੁਰੂ ਨਾਨਕ ਸਾਹਿਬ ਜੀ ਨੇ ਭੀ ਕੀਤੀ ਹੈ। ਪਹਿਲਾਂ ਮਨੁੱਖਾਂ ਨੂੰ ਪਾਖੰਡਾਂ ਤੋਂ ਮੁਕਤ ਕਰਕੇ ਅਜ਼ਾਦ ਕਰਨਾ। ਫਿਰ ਮਨੁੱਖੀ ਮਨ ਵਿੱਚ ਮਨੁੱਖਤਾ ਪ੍ਰਤੀ ਪ੍ਰੇਮ ਭਰ ਕੇ ਉਨ੍ਹਾਂ ਨੂੰ ਇਕ ਕਰਕੇ ਇਕ ਪ੍ਰਭੂ ਨਾਲ ਜੋੜਨ ਦਾ ਨਿਸ਼ਾਨਾ ਮਿਥਿਆ। ਭਾਰਤ ਵਰਸ਼ ਵਿੱਚ ਇਸ ਦੀ ਬਹੁਤ ਲੋੜ ਸੀ। ਇਸ ਲਈ ਗੁਰਮਤਿ ਦਾ ਪ੍ਰਕਾਸ਼ ਭਾਰਤ ਵਰਸ਼ ਵਿੱਚ ਹੋਇਆ ਹੈ। ਇਸ ਕੰਮ ਨੂੰ ਆਪਨੇ ਪ੍ਰੇਮ ਦੀ ਖੇਡ ਕਿਹਾ ਹੈ। ਖੇਡਣ ਲਈ ਸੱਦਾ ਇਉਂ ਦਿੱਤਾ:

ਜਉ ਤਉ ਪ੍ਰੇਮ ਲੇਖਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣ ਨ ਕੀਜੈ॥

*(ਅੰਗ ੧੪੧੨)*

ਭਾਰਤ ਵਰਸ਼ ਵਿੱਚ ਹੀ ਨੀਚ, ਅਤਿ ਨੀਚ ਅਤੇ ਦਲਿਤ ਲੋਕ ਹਨ ਜੋ ਕਿ ਜਨਮ ਤੋਂ ਹੀ ਦੁਰਕਾਰੇ ਜਾਂਦੇ ਹਨ। ਇਨ੍ਹਾਂ ਲਈ ਸਤਿਕਾਰ ਨਾਲ ਜੀਣ ਦੇ ਮੌਕੇ ਪੈਦਾ ਕਰਨਾ ਹੀ ਖਾਲਸੇ ਦੀ ਸਿਰਜਨਾ ਦਾ ਮਨੋਰਥ ਹੈ। ਇਹੀ ਗੁਰੂ ਨਾਨਕ ਸਾਹਿਬ ਦੀ ਪ੍ਰੇਮ ਦੀ ਖੇਡ ਹੈ। ਇਸ ਖੇਡ ਨੂੰ ਖੇਡਣ ਲਈ ਤਲੀ ਤੇ ਸਿਰ ਰੱਖ ਕੇ ਹੀ ਮੈਦਾਨ ਵਿੱਚ ਆਉਣ ਦਾ ਸੱਦਾ ਦਿੱਤਾ ਹੈ। ਇਸ ਕੰਮ ਲਈ ਆਪ ਨੇ ਆਪਣਾ ਪਹਿਲਾ ਸਾਥੀ ਮੁਸਲਮਾਨ ਮਰਾਸੀ ਡੂਮ ਨੂੰ ਭਾਈ ਬਣਾ ਕੇ ਅਤੇ ਭਾਈ ਮਰਦਾਨਾ ਜੀ ਕਹਿ ਕੇ ਆਪਣੇ ਨਾਲ ਲਿਆ। ਦੂਰ ਦੁਰਾਡੀਆਂ ਥਾਵਾਂ ਤੋਂ ਪ੍ਰਚਾਰ ਫੇਰੀਆਂ ਦੌਰਾਨ ਦਲਿਤਾਂ ਦੀ ਬਾਣੀ ਨੂੰ ਇਕੱਠਾ ਕੀਤਾ। ਉਸ ਬਾਣੀ ਨੂੰ ਕੱਛ ਵਿੱਚ ਲੈ ਕੇ ਹੱਥ ਵਿੱਚ ਸੋਟਾ ਫੜ ਕੇ ਸਾਰੀ ਦੁਨੀਆਂ ਵਿੱਚ ਘੁਮਾਇਆ ਅਤੇ ਪ੍ਰਚਾਰ ਕੀਤਾ। ਇਸ ਕ੍ਰਿਆ ਨਾਲ ਹੀ ਆਪਨੇ ਪ੍ਰਭੂ ਦੀ ਬਖਸ਼ਸ਼ ਪ੍ਰਾਪਤ ਕੀਤੀ ਅਤੇ ਫੁਰਮਾਇਆ:

*ਨੀਚਾ ਅੰਦਰਿ ਨੀਚ ਜਾਤੁ ਨੀਚੀ ਹੂ ਅਤਿ ਨੀਚੁ*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥*

ਕਿਹਾ ਜਾਂਦਾ ਹੈ ਕਿ ਭਾਰਤ ਵਰਸ਼ ਪੀਰਾਂ ਫਕੀਰਾਂ, ਭਗਤਾਂ ਗੁਰੂਆਂ ਆਦਿ ਦੀ ਧਰਤੀ ਹੈ। ਸਾਰਿਆਂ ਨੇ ਇਸ ਦਲਿਤ, ਨੀਚ ਅਤੇ ਅਤਿੰ ਨੀਚ ਸਮੱਸਿਆ ਦੇ ਹੱਲ ਲਈ ਆਪੋ ਆਪਣੇ ਤਰੀਕੇ ਨਾਲ ਹੱਥ ਅਜਮਾਏ। ਜਿਸ ਸ਼ਿੱਦਤ ਨਾਲ ਗੁਰੂ ਨਾਨਕ ਸਾਹਿਬ ਜੀ ਨੇ ਇਸ ਸਮੱਸਿਆ ਦੇ ਹੱਲ ਲਈ ਹੱਥ ਪਾਇਆ ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। ਇਸ ਸਮੱਸਿਆ ਦੇ ਹੱਲ ਲਈ ਉਨ੍ਹਾਂ ਇੱਕ ਆਦਰਸ਼ਕ ਮਨੁੱਖ ਦੇ ਸਿਰਜਣ ਦੀ ਵਿਉਂਤਬੰਦੀ ਬਣਾਈ ਸਭ ਤੋਂ ਪਹਿਲਾਂ ਇਨ੍ਹਾਂ ਅਖੌਤੀ ਨੀਚਾਂ ਆਦਿ ਦੀ ਬਾਣੀ ਨੂੰ ਜੋ ਆਪ ਵੱਖ ਵੱਖ ਥਾਵਾਂ ਤੋਂ ਪ੍ਰਚਾਰ ਫੇਰੀਆਂ ਦੌਰਾਨ ਲਿਆਏ ਸਨ ਨੂੰ ਆਪਣੇ ਪੰਜਵੇਂ ਜਾਮੇ ਵਿੱਚ ਇੱਕ ਥਾਂ ਇਕੱਠਾ ਕਰਕੇ ਆਪਣੀ ਬਾਣੀ ਨਾਲ ਗੁਰੂ ਗ੍ਰੰਥ ਸਾਹਿਬ ਵਿੱਚ ਸੰਪਾਦਿਤ ਕਰ ਦਿੱਤਾ। ਇਸ ਕ੍ਰਿਆ ਨਾਲ ਮੰਨੂਵਾਦੀ ਤਬਕਾ ਖਫਾ ਹੋ ਗਿਆ। ਉਹ ਸਮੇਂ ਦੇ ਰਾਜੇ ਜਹਾਂਗੀਰ ਕੋਲ ਗਏ। ਗੁਰੂ ਜੀ ਵਿਰੁਧ ਵਧਾ ਚੜ੍ਹਾ ਕੇ ਸ਼ਿਕਾਇਤਾਂ ਲਗਾਈਆਂ ਅਤੇ ਗੁਰੂ ਅਰਜਨ ਸਾਹਿਬ ਜੀ ਨੂੰ ਤਸੀਹੇ ਦਿਲਵਾ ਕੇ ਸ਼ਹੀਦ ਕਰਵਾ ਦਿੱਤਾ। ਇਹ ਨੀਚਾਂ ਆਦਿ ਦੀ ਸਮੱਸਿਆ ਇਤਨੀ ਭਿਆਨਕ ਹੈ ਕਿ ਅਜੋਕੇ ਡਿਜ਼ੀਟਲ ਯੁੱਗ ਵਿੱਚ ਭੀ ਜੇ ਕੋਈ ਅਖੌਤੀ ਨੀਚ ਜਾਤ ਵਾਲਾ ਮਨੁੱਖ ਪੜ੍ਹ ਲਿਖ ਕੇ ਜੱਜ ਵੀ ਬਣ ਜਾਵੇ। ਉਸ ਦੀ ਬਦਲੀ ਉਪਰੰਤ ਉਸ ਦੀ ਜਗ੍ਹਾ ਜੇ ਕੋਈ ਜਾਤ ਅਭਿਮਾਨੀ ਮੰਨੂਵਾਦੀ ਜੱਜ ਆ ਜਾਵੇ ਤਾਂ ਉਹ ਸਭ ਤੋਂ ਪਹਿਲਾਂ ਆਪਣੇ ਦਫਤਰ ਦਾ ਸੁੱਧੀਕਰਨ ਕਰਵਾਉਂਦਾ ਹੈ। ਸਾਰਾ ਫਰਨੀਚਰ ਬਦਲਿਆ ਜਾਂਦਾ ਹੈ। ਦਫਤਰ ਨੂੰ ਦੁੱਧ ਨਾਲ ਧੋਇਆ ਜਾਂਦਾ ਹੈ। ਹਵਨ ਆਦਿ ਕਰਵਾਏ ਜਾਂਦੇ ਹਨ। ਡਾਕਟਰ, ਭੀਮ ਰਾਉ ਅੰਬੇਦਕਰ ਤੋਂ ਸਿਆਣਾ ਪੜ੍ਹਿਆ-ਲਿਖਿਆ ਭਾਰਤ ਵਰਸ਼ ਵਿਚ ਅੱਜ ਤਕ ਕੋਈ ਪੈਦਾ ਨਹੀਂ ਹੋਇਆ। ਉਹ ਅਖੌਤੀ ਨੀਚ ਜਾਤ ਵਿੱਚ ਪੈਦਾ ਹੋਇਆ ਸੀ। ਜਦੋਂ ਉਹ ਬੜੌਦਾ ਰਿਆਸਤ ਦਾ ਸਕੱਤਰ ਸੀ ਤਾਂ ਉਹਦਾ ਮਾਤ ਹਿਤ ਚਪੜਾਸੀ ਭੀ ਫਾਇਲਾਂ ਆਦਿ ਦੂਰੋਂ ਸੁੱਟਦਾ ਹੁੰਦਾ ਸੀ। ਉਨ੍ਹਾਂ ਨੂੰ ਕੋਈ ਪਾਣੀ ਨਹੀਂ ਸੀ ਪਿਲਾਉਂਦਾ। ਬਿਹਾਰ ਦੇ ਇੱਕ ਦਲਿਤ ਮੁੱਖ ਮੰਤਰੀ ਨਾਲ ਇਹ ਭਾਣਾ ਵਰਤ ਚੁੱਕਾ ਹੈ। ਹੁਣੇ ਹੁਣੇ ਹੈਦਰਾਬਾਦ ਦੀ ਇੱਕ ਕੇਂਦਰੀ ਯੂਨੀਵਰਸਿਟੀ ਵਿੱਚ ਪੜ੍ਹਦਾ ਪੀ.ਐਚ.ਡੀ. ਦਾ ਦਲਿਤ ਵਿਦਿਆਰਥੀ ਰੋਹਿਤ ਵੈਮੂਲਾ ਇਸੇ ਦੁਖੋਂ ਆਤਮ ਹੱਤਿਆ ਕਰ ਗਿਆ ਹੈ। ਕਈ ਵਿਦਵਾਨਾਂ ਨੇ ਖਾਲਸਾ ਪੰਥ ਦੀ ਸਿਰਜਣਾ ਦਾ ਮਨੋਰਥ ਜ਼ੁਲਮ ਦਾ ਨਾਸ ਕਰਨਾ ਭੀ ਕਿਹਾ। ਦਸਮ ਪਾਤਸ਼ਾਹ ਦਾ ਇਕ ਦਰਬਾਰੀ ਕਵੀ ਸੈਨਾਪਤੀ ਆਪਣੀ ਕ੍ਰਿਤ 'ਸ੍ਰੀ ਗੁਰ ਸੋਭਾ' ਵਿੱਚ ਲਿਖਦੇ ਹਨ:

*ਆਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ*
*ਸੰਕਟ ਨਿਵਾਰਵੇਕੋ ਖਾਲਸਾ ਬਨਾਯੋ ਹੈ।*

ਮਨੁੱਖਤਾ ਨੂੰ ਉੱਚ ਨੀਚ ਵਿੱਚ ਵੰਡਣ ਵਾਲੇ ਸਾਰੇ ਆਸੁਰਾਂ ਅਤੇ ਦੁਰਜਨਾਂ ਦੀ ਸ਼੍ਰੇਣੀ ਵਿੱਚ ਆਉਂਦੇ ਹਨ। ਖਾਲਸੇ ਦੀ ਅਸਲ ਜੰਗ ਇਨ੍ਹਾਂ ਜਾਲਮਾਂ ਦੇ ਨਾਲ ਹੀ ਹੈ। ਭਾਰਤ ਵਰਸ਼ ਵਿੱਚ ਦਲਿਤ, ਨੀਚ ਅਤੇ ਅਤਿ ਨੀਚਾਂ ਉਪਰ ਹੋਣ ਵਾਲੇ ਜ਼ੁਲਮ ਤੋਂ ਘਿਨਾਉਣਾ ਜ਼ੁਲਮ ਹੋਰ ਕੋਈ ਨਹੀਂ ਹੈ। ਇਨ੍ਹਾਂ ਨੂੰ ਤਾਂ ਜਨਮ ਤੋਂ ਮੌਤ ਤਕ ਨਫਰਤ ਮਿਲਦੀ ਹੈ। ਭਾਰਤ ਦੀ ਅਸਲ ਸਮੱਸਿਆ ਹੀ ਏਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਭੀ ਗੁਰੂ ਨਾਨਕ ਸਾਹਿਬ ਜੀ ਦੇ ਸੇਧੇ ਗਏ ਨਿਸ਼ਾਨੇ ਨੂੰ ਮੁੱਖ ਰੱਖ ਕੇ ਮਨੁੱਖਤਾ ਨਾਲ ਪ੍ਰੇਮ ਕਰਨ ਦੀ ਗੱਲ ਕੀਤੀ ਹੈ। ਆਪ ਜੀ ਨੇ ਭੀ ਸਵੱਯਾਂ ਵਿੱਚ ਫੁਰਮਾਇਆ:

*ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚਹਾਰੇ॥*
*ਭੇਦ ਨ ਪਾਇ ਸਕਿਓ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ ॥*

ਸ੍ਰਾਵਗ ਸ਼ੁੱਧ ਵਾਲੇ ਸਵੈਯਾਂ ਵਿੱਚ ਆਪ ਨੇ ਸਪੱਸ਼ਟ ਕੀਤਾ। ਸਾਰਾ ਕੁਝ ਘੋਖ ਕੇ ਇਸ ਨਤੀਜੇ ਤੇ ਪਹੁੰਚੇ ਕਿ ਸੰਸਾਰ ਤਾਂ ਝੂਠੀ ਕ੍ਰਿਆ ਵਿੱਚ ਉਲਝਿਆ ਪਿਆ ਹੈ। ਤੱਤ ਦੀ ਗੱਲ ਤਾਂ ਇਹੀ ਪੁਕਾਰ ਕੇ ਉਚੀ ਦੇ ਕੇ ਕਹੀ:

**ਸਾਚੁ ਕਹੋ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**
ਅਤੇ
**ਜਾਗਤਿ ਜੋਤਿ ਜਪੈ ਨਿਸਿ ਬਾਸਰ**
**ਏਕ ਬਿਨਾ ਮਨਿ ਨੈਕ ਨ ਆਨੈ।**
**ਪੂਰਨ ਪ੍ਰੇਮ ਪ੍ਰਤੀਤ ਸਜੈ,**
**ਬ੍ਰਤ ਗੋਰ ਮੜੀ ਮੱਠ ਭੂਲ ਨ ਮਾਨੈ॥**
**ਪੂਰਨ ਜੋਤਿ ਜਗੈ ਘਟ ਮੈ**
**ਤਬ ਖਾਲਿਸ ਤਾਹਿ ਨ ਖਾਲਿਸ ਜਾਨੈ॥**

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਨੇ ਇਸ ਮਨੁੱਖਤਾ ਦੀ ਵੰਡ ਦੀ ਸਮੱਸਿਆ ਦੇ ਹੱਲ ਲਈ 230 ਸਾਲਾਂ ਵਿੱਚ ਇੱਕ ਆਦਰਸ਼ਕ ਮਨੁੱਖ ਦੀ ਘਾੜਤ ਘੜੀ। ਸਮੱਸਿਆਵਾਂ ਦਾ ਘੇਰਾ ਭੀ ਵਧਾ ਦਿੱਤਾ। ਨਿਸ਼ਾਨਾ ਹੋ ਗਿਆ ਸਰਬੱਤ ਦਾ ਭਲਾ। ਸਾਡੀ ਮੁਢਲੀ ਸਮੱਸਿਆ ਹੈ ਮਨੁੱਖੀ ਨਾ ਬਰਾਬਰੀ। ਇਸ ਸਮੱਸਿਆ ਦੇ ਹੱਲ ਹੋਣ ਤੇ ਸਾਰੀਆਂ ਸਮੱਸਿਆਵਾਂ ਦਾ ਹੱਲ ਆਪਣੇ ਆਪ ਹੋ ਜਾਵੇਗਾ। ਕਾਣੀ ਵੰਡ ਰੋਕਣੀ ਜ਼ਰੂਰੀ ਹੈ। ਇਸ ਦੇ ਲਈ ਅਕਾਲ ਪੁਰਖ ਦੀ ਫੌਜ ਜ਼ਰੂਰੀ ਹੈ ਜੋ ਕਿ ਅਕਾਲ ਪੁਰਖ ਜਾਂ ਰੱਬ ਦੇ ਰਾਜ ਲਈ ਕੰਮ ਕਰੇ । ਅਕਾਲ ਪੁਰਖ ਦੀ ਫੌਜ ਦੀ ਸਿਰਜਨਾ ਖਾਲਸੇ ਦੀ ਸਿਰਜਨਾ ਦਾ ਦਿਨ ਭੀ ਪਹਿਲੀ ਵੈਸਾਖ ਰਖਿਆ ਗਿਆ। ਭਾਰਤ ਵਿੱਚ ਇਸ ਦਿਨ ਨੂੰ ਤਿਉਹਾਰਾਂ ਦੀ ਤਰ੍ਹਾਂ ਪਹਿਲਾਂ ਤੋਂ ਹੀ ਮਨਾਇਆ ਜਾਂਦਾ ਹੈ। ਇਸ ਦਿਨ ਤੋਂ ਕੁਦਰਤ ਰਾਣੀ ਆਪਣੇ ਖਿੜਾਉ ਤੇ ਆਉਂਦੀ ਹੈ। ਮਨੁੱਖੀ ਮਨ ਦਾ ਭੀ ਆਪਣੇ ਖਿੜਾਉ ਤੇ ਆਉਂਣਾ ਸੁਭਾਵਕ ਹੈ। ਕਣਕ ਦੀ ਫਸਲ ਦੀ ਆਸ ਭੀ ਇਸੇ ਦਿਨ ਤੋਂ ਹੁੰਦੀ ਹੈ। ਸਾਰਿਆਂ ਦੇ ਘਰਾਂ ਵਿੱਚ ਦਾਣਾ ਫੱਕਾ ਆਉਣ ਦੀ ਆਸ ਹੋ ਜਾਂਦੀ ਹੈ। ਲੋਕ ਢੋਲ ਵਜਾਉਂਦੇ ਹਨ। ਖੁਸ਼ੀ ਵਿੱਚ ਨੱਚਦੇ ਹਨ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ ਨੂੰ ਖਾਲਸੇ ਦੀ ਸਿਰਜਣਾ ਦਾ ਦਿਨ ਮਿਥਿਆ। ਪੂਰੀ ਵਿਉਂਤਵੰਦੀ ਕੀਤੀ ਹੋਈ ਸੀ। ਦੂਰ ਦੂਰ ਦੀ ਸੰਗਤ ਨੂੰ ਸੱਦੇ ਭੇਜੇ ਗਏ ਸਨ। ਬੇ ਸੁਮਾਰ ਸੰਗਤ ਇਕੱਠੀ ਹੋ ਗਈ। ਕੀਰਤਨ ਦਰਬਾਰ ਸਜਾਇਆ ਗਿਆ। ਗੁਰੂ ਨਾਨਕ ਸਾਹਿਬ ਜੀ ਦਾ ਸ਼ਬਦ 'ਜਉ ਤਉ ਪ੍ਰੇਮ ਖੇਲਨ ਕਾ ਚਾਉ' ਜੋਸ਼ ਨਾਲ ਪੜ੍ਹਿਆ ਜਾ ਰਿਹਾ ਸੀ। ਦੀਵਾਨ ਵਿੱਚ ਇੱਕ ਅਲੌਕਿਕ ਨਜ਼ਾਰਾ ਸੀ। ਗੁਰੂ ਜੀ ਨੇ ਅਚਾਨਕ ਕੀਰਤਨ ਬੰਦ ਕਰ ਦਿੱਤਾ। ਸੰਗਤ ਨੂੰ ਚੁੱਪ ਹੋਣ ਦਾ ਇਸ਼ਾਰਾ ਕਰ ਦਿੱਤਾ। ਸੰਗਤ ਵਿੱਚ ਖਾਮੋਸ਼ੀ ਛਾ ਗਈ। ਗੁਰੂ ਜੀ ਮੰਚ ਤੇ ਖੜ੍ਹੇ ਹੋ ਗਏ। ਮਿਆਨ ਵਿੱਚੋਂ ਕਿਰਪਾਨ ਕਢੀ। ਉਚੀ ਕਰਕੇ ਕਿਹਾ 'ਜਉ ਤਉ ਪ੍ਰੇਮ ਖੇਲਨ ਕਾ ਚਾਉ।' ਮੇਰੀ ਕ੍ਰਿਪਾਨ ਅੱਜ ਇਕ ਸਿੱਖ ਦਾ ਸਿਰ ਮੰਗਦੀ ਹੈ। 'ਸਿਰਿ ਧਰ ਤਲੀ ਗਲੀ ਮੇਰੀ ਆਉ'। ਤਨ, ਮਨ ਤੇ ਧਨ ਗੁਰੂ ਨੂੰ ਸੌਂਪਣਾ ਵਾਲਾ ਇਕ ਸਿੱਖ ਦਇਆ ਰਾਮ ਆਇਆ। ਉਹਨੇ ਆਪਣਾ ਸਿਰ ਗੁਰੂ ਦੇ ਚਰਨਾਂ ਵਿੱਚ ਰੱਖ ਦਿੱਤਾ। ਗੁਰੂ ਜੀ ਸਿੱਖ ਨੂੰ ਪਹਿਲਾਂ ਤੋਂ ਹੀ ਲਗਾਏ ਹੋਏ ਇੱਕ ਤੰਬੂ ਵਿੱਚ ਲੈ ਗਏ। ਸੰਗਤ ਨੇ ਤਲਵਾਰ

ਦੇ ਵਾਰ ਦਾ ਖੜਾਕ ਸੁਣਿਆ। ਤੰਬੂ ਤੋਂ ਬਾਹਰ ਆਉਂਦਾ ਲਹੂ ਵੀ ਸੰਗਤ ਨੇ ਦੇਖਿਆ। ਅੰਦਰ ਸਿੱਖ ਦਾ ਇਮਤਿਹਾਨ ਹੋ ਰਿਹਾ ਸੀ। ਕੁਝ ਚਿਰ ਬਾਅਦ ਗੁਰੂ ਜੀ ਲਹੂ ਲਿਬੜੀ ਕ੍ਰਿਪਾਨ ਲੈ ਕੇ ਫਿਰ ਸਟੇਜ ਤੇ ਆਏ। ਕ੍ਰਿਪਾਨ ਉੱਚੀ ਕਰਕੇ ਫਿਰ ਕਿਹਾ ਇਕ ਹੋਰ ਸਿੱਖ ਦੇ ਸਿਰ ਦੀ ਲੋੜ ਹੈ। ਧਰਮ ਦਾਸ ਜੀ ਉਠੇ। ਗੁਰੂ ਕੋਲ ਜਾ ਕੇ ਆਪਣਾ ਸਿਰ ਗੁਰ ਚਰਨਾਂ ਤੇ ਰਖਿਆ। ਪਹਿਲੀ ਤਰ੍ਹਾਂ ਫਿਰ ਹੋਇਆ। ਤੀਜੀ ਵਾਰ ਫਿਰ ਗੁਰੂ ਜੀ ਗਰਜੇ। ਇੱਕ ਸਿੱਖ ਦੇ ਸਿਰ ਦੀ ਲੋੜ ਹੈ। ਹਿੰਮਤ ਰਾਏ ਉਠੇ ਤੇ ਉਨ੍ਹਾਂ ਭੀ ਆਪਣਾ ਸੀਸ ਸਤਿਗੁਰ ਅਗੇ ਭੇਟ ਕੀਤਾ ਤੇ ਗੁਰੂ ਜੀ ਉਨ੍ਹਾਂ ਨੂੰ ਭੀ ਅੰਦਰ ਤੰਬੂ ਵਿਚ ਲੈ ਗਏ। ਖੜਾਕ ਦੀ ਆਵਾਜ਼ ਪਹਿਲਾਂ ਦੀ ਤਰ੍ਹਾਂ ਹੀ ਆਈ। ਇਹ ਪੰਜੇ ਵੱਖ ਵੱਖ ਜਾਤਾਂ ਦੇ ਅਤੇ ਵੱਖ ਵੱਖ ਥਾਵਾਂ ਦੇ ਸਨ। ਲਾਹੌਰ, ਦਿੱਲੀ, ਦੁਆਰਕਾ, ਬਿਦਰ ਅਤੇ ਜਗਨਨਾਥ ਪੁਰੀ ਤੋਂ ਸਨ। ਤੰਬੂ ਦੇ ਅੰਦਰ ਗੁਰੂ ਸਾਹਿਬ ਨੇ ਇਨ੍ਹਾਂ ਦੀ ਪ੍ਰੀਖਿਆ ਲਈ ਸੀ। ਪ੍ਰੀਖਿਆ ਵਿਚੋਂ ਸਫਲ ਹੋਣ ਉਪਰੰਤ ਉਨ੍ਹਾਂ ਨੂੰ ਨਵੇਂ ਬਾਣੇ ਵਿੱਚ ਅਤੇ ਨਵੇਂ ਰੂਪ ਵਿੱਚ ਸੰਗਤਾਂ ਦੇ ਸਾਹਮਣੇ ਲਿਆਂਦਾ ਗਿਆ। ਇਨ੍ਹਾਂ ਨੂੰ ਗੁਰੂ ਜੀ ਨੇ ਪੰਜ ਪਿਆਰੇ ਕਿਹਾ ਸੀ। ਇਨ੍ਹਾਂ ਦੇ ਨਾਮ ਨਾਲ 'ਸਿੰਘ' ਸ਼ਬਦ ਜੋੜਿਆ ਗਿਆ। ਭਾਈ ਪ੍ਰਹਿਲਾਦ ਸਿੰਘ ਅਨੁਸਾਰ ਗੁਰੂ ਜੀ ਇਨ੍ਹਾਂ ਨੂੰ ਹੁਕਮ ਕੀਤਾ ਸੀ:

**ਕੱਛ ਕੇਸ ਕੰਘਾ ਕਿਰਪਾਨ**
**ਕੜਾ ਆਉਰ ਜੋ ਕਰੋਂ ਬਖਾਨ।**
**ਇਹ ਕੱਕੇ ਪੰਜ ਤੁਮ ਮਾਨੋ**
**ਗੁਰੂ ਗ੍ਰੰਥ ਕੋ ਤੁਮ ਸਭ ਜਾਨੋ।**

ਪਿਛਲੀ ਜਾਤ ਗੋਤ ਕੁਲ ਕਰਮ ਸਭ ਮਿਟਾ ਦਿੱਤਾ। ਗੁਰੂ ਜੀ ਨੇ ਇਨ੍ਹਾਂ ਪੰਜਾਂ ਤੋਂ ਆਪਣੇ ਭੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਆਪ ਭੀ ਗੁਰੂ ਗੋਬਿੰਦ ਰਾਇ ਤੋਂ ਗੁਰੂ ਗੋਬਿੰਦ ਸਿੰਘ ਹੋ ਗਏ ਸਨ। ਇਹੀ ਆਪ ਜੀ ਦਾ ਆਪੇ ਗੁਰ ਚੇਲੇ ਵਾਲਾ ਕੌਤਕ ਹੈ। ਗੁਰੂ ਜੀ ਦੇ ਨਾਲ ਹੀ ਬਹੁਤ ਸਾਰੀ ਸੰਗਤ ਨੇ ਅੰਮ੍ਰਿਤ ਪਾਨ ਕੀਤਾ ਸੀ। ਅਕਾਲ ਤਖਤ ਜਾਂ ਰੱਬ ਦੇ ਰਾਜ ਲਈ ਇਨ੍ਹਾਂ ਨੂੰ ਹੀ ਅਕਾਲ ਪੁਰਖ ਕੀ ਫੌਜ ਕਿਹਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਮਿੱਥੇ ਮਨੋਰਥ ਦੀ ਪੂਰਤੀ ਵਾਸਤੇ ਸਭ ਜੁੱਟ ਗਏ। ਖਾਲਸੇ ਦੀ ਜੰਗ ਤਾਂ ਬ੍ਰਾਹਮਣਵਾਦੀਆਂ ਖਿਲਾਫ ਸੀ ਜਿਹੜੇ ਮਨੁੱਖਾਂ ਵਿੱਚ ਉਚ ਨੀਚ ਦਾ ਭਰਮ ਜਾਲ ਫੈਲਾ ਰਹੇ ਸਨ। ਪਹਾੜੀ ਹਿੰਦੂ ਮੰਨੂਵਾਦੀਆਂ ਨੇ ਗੁਰੂ ਜੀ ਦਾ ਡਟ ਕੇ ਵਿਰੋਧ ਕੀਤਾ। ਉਨ੍ਹਾਂ ਸਿੱਧੀਆਂ ਲੜਾਈਆਂ ਭੀ ਲੜੀਆਂ ਅਤੇ ਹਰ ਵਾਰ ਮੂੰਹ ਦੀ ਭੀ ਖਾਧੀ। ਇਸ ਹਾਰ ਤੋਂ ਬੌਖਲ ਕੇ ਮੰਨੂਵਾਦੀਆਂ ਨੇ ਖਾਲਸੇ ਦੀ ਜੰਗ ਦਾ ਰੁਖ ਸਮੇਂ ਦੇ ਰਾਜੇ ਔਰੰਗਜ਼ੇਬ ਵਲ ਨੂੰ ਘੁਮਾ ਦਿੱਤਾ। ਇਸ ਜੰਗ ਵਿੱਚ ਗੁਰੂ ਜੀ ਨੇ ਆਪਣਾ ਸਰਬੰਸ ਵਾਰ ਦਿੱਤਾ। ਪ੍ਰਣ ਕੀਤਾ:

**ਇਨ ਗਰੀਬ ਸਿੰਘਨ ਕੋ ਦੀਯੋ ਪਾਤਸ਼ਾਹੀ**
**ਯੇ ਯਾਦ ਰਖੇ ਹਮਰੀ ਗੁਰਿਆਈ॥**

ਅਤੇ

**ਜਿਨ ਕੀ ਜਾਤ ਅਉਰ ਕੁਲ ਮਾਹੀ।**
**ਸਿਰਦਾਰੀ ਨ ਭਈ ਕਿਦਾ ਹੀ।**
**ਤਿਨ ਹੀ ਕੋ ਸਿਰਦਾਰ ਬਨਾਊ।**
**ਤਬੈ ਗੋਬਿੰਦ ਸਿੰਘ ਨਾਮ ਕਹਾਊ।**

ਅਖੀਰ ਆਪ ਨੇ ਇਕ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜਾਂ ਸਿੰਘਾਂ ਦੇ ਅਧੀਨ ਕਰਕੇ ਖਾਲਸਾ ਰਾਜ ਸਥਾਪਤ ਕਰਨ ਦਾ ਹੁਕਮ ਦਿੱਤਾ। ਖਾਲਸਾ ਰਾਜ ਸਥਾਪਤ ਕਰਨ ਤੋਂ ਬਾਅਦ ਪਹਿਲ ਦੇ ਅਧਾਰ ਤੇ ਜਿਹੜੇ ਗਰੀਬ ਗੁਰਬੇ ਖਾਸ ਤੌਰ ਤੇ ਦਲਿਤ ਚੌਧਰੀਆਂ ਆਦਿ ਦੀ ਜ਼ਮੀਨ ਤੇ ਖੇਤੀ ਕਰਦੇ ਸਨ। ਉਹ ਜ਼ਮੀਨਾਂ ਖੇਤੀ ਕਰਨ ਵਾਲਿਆਂ ਦੇ ਨਾਮ ਲਗਾਉਣ ਦਾ ਹੁਕਮ ਭੀ ਦਿੱਤਾ ਸੀ। ਅਜੋਕੇ ਜੱਟਾਂ ਦੇ ਨਾਮ ਜੋ ਜਮੀਨਾਂ ਹਨ ਇਹ ਬਾਬਾ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਦੇ ਨਾਮ ਕੀਤੀਆਂ ਸਨ। ਇਉਂ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਗਰੀਬ ਸਿੰਘਾਂ ਨੂੰ ਪਾਤਸ਼ਾਹੀ ਦੀ ਬਖ਼ਸ਼ਿਸ਼ ਕੀਤੀ ਸੀ। ਹੁਕਮ ਇਹ ਭੀ ਕੀਤਾ ਸੀ:

**ਸਸਤਰਨ ਕੇ ਅਧੀਨ ਹੋ ਰਾਜ**
**ਜੋ ਨਾ ਧਰਹਿ ਤਿਸ ਬਿਗ੍ਰਹਿ ਕਾਜ**

ਖਾਲਸੇ ਦਾ ਨਿਸ਼ਾਨਾ ਨੀਵੇਂ ਲਿਤਾੜੇ ਦੱਬੇ ਕੁਚਲੇ ਲੋਕਾਂ ਨੂੰ ਸਤਿਕਾਰ ਨਾਲ ਜੀਣ ਦੇ ਮੌਕੇ ਪੈਦਾ ਕਰਨਾ ਹੈ। ਮੰਨੂਵਾਦੀਆਂ ਦਾ ਨਿਸ਼ਾਨਾ ਲੋਕਾਂ ਨੂੰ ਉਚ ਨੀਚ ਵਿੱਚ ਵੰਡ ਕੇ

ਰਖਣਾ ਹੈ। ਇਸ ਲਈ ਖਾਲਸੇ ਦੀ ਜੰਗ ਮੰਨੂਵਾਦੀਆਂ ਨਾਲ ਹੈ ਪਰ ਇਹ ਇਤਨੇ ਸ਼ਾਤਰ ਹਨ ਕਿ ਇਹ ਹਮੇਸ਼ਾ ਖਾਲਸੇ ਨੂੰ ਇਸ ਨਿਸ਼ਾਨੇ ਤੋਂ ਭਟਕਾ ਕੇ ਖਾਲਸੇ ਦੀ ਟੱਕਰ ਸਮੇਂ ਦੇ ਰਾਜਿਆਂ ਨਾਲ ਕਰਵਾਉਂਦੇ ਆਏ ਹਨ। ਇਨ੍ਹਾਂ ਨੀਵੇ ਨਿਤਾਣੇ ਲੋਕਾਂ ਕੋਲ ਨਾ ਤਾਂ ਧਨ ਹੁੰਦਾ ਹੈ ਅਤੇ ਨਾ ਵਿਦਿਆ। ਇਹੀ ਮੰਨੂਵਾਦੀ ਸੋਚ ਹੈ। ਦਲਿਤਾਂ ਦੀ ਪਹਿਲ ਆਪਣਾ ਪੇਟ ਭਰਨਾ ਹੀ ਹੈ। ਰਾਜ ਕਿਸੇ ਦਾ ਭੀ ਹੋਵੇ ਇਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ। ਸਦੀਆਂ ਤੋਂ ਇਹ ਇਸੇ ਹਾਲਤ ਵਿੱਚ ਹਨ। ਦਲਿਤਾਂ ਕੋਲ ਧਨ ਨਹੀਂ। ਇਹ ਰੋਗੀ ਹਨ। ਇਹ ਸੋਚ ਭੀ ਨਹੀਂ ਸਕਦੇ ਕਿ ਜੱਟ ਤੇ ਚਮਾਰ ਆਦਿ ਇਕੱਠੇ ਭੀ ਹੋ ਸਕਦੇ ਹਨ। ਦਲਿਤਾਂ ਦਾ ਇਕ ਵਿਸ਼ਾਲ ਜਨ ਸਮੂਹ ਹੈ। ਭਾਰਤ ਦੀ ਆਬਾਦੀ ਦਾ ਪੈਂਤੀ ਪ੍ਰਤੀਸ਼ਤ ਦਲਿਤ ਹੈ। ਰਾਜ ਇਨ੍ਹਾਂ ਤੇ ਹੀ ਕਰਨਾ ਹੈ। ਅੱਜ ਮੰਨੂਵਾਦੀਆਂ ਦੀ ਜੀ ਤੋੜ ਕੋਸ਼ਿਸ਼ ਹੈ ਕਿ ਜ਼ਮੀਨ ਦੀ ਮਾਲਕੀ ਵਾਲਿਆਂ ਪਟੇਲਾਂ, ਜਾਟਾਂ ਆਦਿ ਨੂੰ ਰੀਜ਼ਰਵੇਸ਼ਨ ਲਈ ਉਕਸਾ ਕੇ ਦੇਸ਼ ਦੀ ਭੰਨ ਤੋੜ ਦਾ ਡਰ ਲੋਕਾਂ ਵਿੱਚ ਬਿਠਾ ਕੇ ਦਲਿਤਾਂ ਨੂੰ ਮਿਲੀ ਰੀਜ਼ਰਵੇਸ਼ਨ ਨੂੰ ਖਤਮ ਕਰਨਾ। ਜਦੋਂ ਕੋਈ ਜ਼ਮੀਨ ਵਾਲਾ ਗਰੀਬੀ ਕਾਰਨ ਆਤਮ ਹੱਤਿਆ ਕਰਦਾ ਹੈ ਤਾਂ ਇਹ ਮੰਨੂਵਾਦੀ ਹਾਹਾਕਾਰ ਮਚਾ ਦੇਂਦੇ ਹਨ। ਜ਼ਿਮੀਦਾਰਾਂ ਨੂੰ ਆਪਣੇ ਵੱਸ ਵਿੱਚ ਕਰਨ ਦਾ ਇਨ੍ਹਾਂ ਇਹੀ ਤਰੀਕਾ ਲਭਿਆ ਹੈ। ਦਲਿਤ ਬੇਚਾਰਾ ਸਦੀਆਂ ਤੋਂ ਗਰੀਬ ਹੈ ਉਹ ਆਤਮ ਹਤਿਆ ਨਹੀਂ ਕਰਦੇ ਪਰ ਭੁਖ ਦੁਖੋਂ ਐਵੇਂ ਮਰਦੇ ਹਨ ਮੰਨੂਵਾਦੀਆਂ ਦੇ ਕੰਨ ਤੇ ਜੂੰ ਨਹੀਂ ਸਰਕਦੀ। ਪਿੰਡਾਂ ਦੀਆਂ ਵੋਟਾਂ ਨੂੰ ਪ੍ਰਭਾਵਤ ਕਰਨ ਵਾਲੇ ਜੱਟ ਜ਼ਿਮੀਦਾਰ ਹੀ ਹਨ। ਇਸ ਲਈ ਇਹ ਮੰਨੂਵਾਦੀ ਇਨ੍ਹਾਂ ਨੂੰ ਆਪਣੇ ਨਾਲ ਰੱਖਣ ਦੀ ਜੀ ਤੋੜ ਕੋਸ਼ਿਸ਼ ਵਿਚ ਹਨ। ਰਾਜ ਬ੍ਰਾਹਮਣ ਬਾਣੀਏ ਮੰਨੂਵਾਦੀਆਂ ਦਾ ਹੈ। ਇਹ ਦੇਸ਼ ਦੀ ਆਬਾਦੀ ਦੇ ਸਤ ਪ੍ਰਤੀਸ਼ਤ ਹਨ। ਰਾਜ ਦੀ ਸਲਾਮਤੀ ਵਾਸਤੇ ਪਛੜੀਆਂ ਸ਼੍ਰੇਣੀਆਂ ਨੂੰ ਵਰਤੋਂ ਵਿੱਚ ਲਿਆਉਂਦੇ ਹਨ, ਉਨ੍ਹਾਂ ਵਿੱਚ ਦੇਸ਼ ਭਗਤੀ ਦਾ ਜਜ਼ਬਾ ਭਰਦੇ ਰਹਿੰਦੇ ਹਨ। ਰਾਜ ਕਰਨਾ ਹੈ ਦਲਿਤਾਂ ਉਪਰ।

ਹੁਣ ਦੇਖੋ ਇਨ੍ਹਾਂ ਨੇ ਕਰੋੜਾਂ ਦਲਿਤਾਂ ਅਤੇ ਪਛੜਿਆਂ ਦੇ ਬੈਂਕ ਖਾਤੇ ਇਹ ਕਹਿ ਕੇ ਖੁਲਵਾ ਦਿਤੇ। ਜਦੋਂ ਕਾਲਾ ਧਨ ਜਿਹੜਾ ਦੇਸ਼ ਦੇ ਚੋਰਾਂ ਨੇ ਭਾਰਤ ਵਰਸ਼ ਨੂੰ ਲੁਟ ਕੇ ਵਿਦੇਸ਼ਾਂ ਦੀਆਂ ਬੈਕਾਂ ਵਿੱਚ ਰਖਿਆ ਹੈ ਭਾਰਤ ਵਾਪਸ ਲਿਆਵਾਂਗੇ ਉਹ ਸਿੱਧਾ ਹੀ ਗਰੀਬਾਂ ਦੇ ਬੈਂਕ ਖਾਤਿਆਂ ਵਿੱਚ ਜਮਾਂ ਹੋ ਜਾਏਗਾ। ਹੁਣ ਇਨ੍ਹਾਂ ਨੇ ਉਨ੍ਹਾਂ ਦੇ ਬੈਂਕ ਖਾਤਿਆਂ ਵਿੱਚ ਪਏ ਪੈਸਿਆਂ ਵਿਚੋਂ 9100 ਕਰੋੜ ਰੁਪਿਆ ਇਕ ਵਿਜੈ ਮਾਲੀਆ ਨਾਮ ਦੇ ਬਾਣੀਏ ਨੂੰ ਦੇ ਦਿੱਤਾ। ਉਹ ਇਹ ਚਿੱਟਾ ਧਨ ਲੈ ਕੇ ਵਿਦੇਸ਼ ਵਿੱਚ ਭੱਜ ਗਿਆ। ਹੁਣ ਇਹ ਵਿਜੈ ਮਾਲੀਏ ਖਿਲਾਫ ਗੈਰ ਜਮਾਨਤੀ ਵਰੰਟ ਕੱਢ ਕੇ ਮਗਰਮੱਛ ਦੇ ਹੰਝੂ ਵਹਾ ਰਹੇ ਹਨ। ਦਲਿਤ ਕਲਿਆਣਕਾਰੀ ਨਾਨਕ ਦਾ ਰਾਜ ਸਥਾਪਤ ਕਰਨ ਵਾਲੇ ਸਿੰਘਾਂ ਨੂੰ ਵਿਦੇਸ਼ਾਂ ਵਿੱਚੋਂ ਫੜ੍ਹਨ ਲਈ ਆਪਣੀ ਪੂਰੀ ਸ਼ਕਤੀ ਝੋਕ ਦਿੰਦੇ ਹਨ। ਉਨ੍ਹਾਂ ਨੂੰ ਫੜ ਕੇ ਜੇਹਲੀ ਡਕ ਕੇ ਮੌਤ ਦੀਆਂ ਸਜ਼ਾਵਾਂ ਸੁਣਾਉਂਦੇ ਹਨ। ਨਿਰਸੰਦੇਹ ਖਾਲਸੇ ਦਾ ਨਿਸ਼ਾਨਾ ਦਲਿਤ ਕਲਿਆਣ ਦੇ ਮੁੱਦੇ ਵਾਲਾ ਮੈਦਾਨ ਖਾਲੀ ਪਿਆ ਹੈ। ਖਾਲਸੇ ਨੂੰ ਇਸ ਨਿਸ਼ਾਨੇ ਤੋਂ ਭਟਕਾ ਦਿੱਤਾ ਹੈ। ਇਸੇ ਲਈ ਖਾਲਸਾ ਮੰਨੂਵਾਦੀਆਂ ਦਾ ਗੁਲਾਮ ਹੈ। ਇੱਥੇ ਕਬੀਰ ਸਾਹਿਬ ਦਾ ਸਲੋਕ ਹੈ:

*ਕਬੀਰ ਸਾਚਾ ਸਤਿਗੁਰ ਕਿਆ ਕਰੇ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨਾ ਲਗਈ ਜਿਉ ਬਾਂਸ ਵਜਾਈਏ ਫੂਕ॥*

ਦਲਿਤਾਂ ਨੂੰ ਤਾਂ ਆਜ਼ਾਦੀ ਦਾ ਪਤਾ ਹੀ ਨਹੀਂ। ਇਹ ਤਾਂ ਸਦੀਆਂ ਤੋਂ ਗੁਲਾਮ ਹੈ। ਇਸ ਲਈ ਰਾਜ ਕਰੇਗਾ ਖਾਲਸਾ ਵਾਲੀ ਗੱਲ ਇਨ੍ਹਾਂ ਦੀ ਸਮਝ ਵਿੱਚ ਨਹੀਂ ਆਉਣੀ। ਇਸੇ ਕਰਕੇ ਦਲਿਤ ਵੋਟਾਂ ਵੇਲੇ ਮੰਨੂਵਾਦੀਆਂ ਦੇ ਪੱਖ ਵਿੱਚ ਭੁਗਤ ਰਹੇ ਹਨ। ਅੱਜ ਜੇ ਖਾਲਸਾ ਗੁਰੂ ਨਾਨਕ ਸਾਹਿਬ ਜੀ ਦੇ ਮਿੱਥੇ ਨਿਸ਼ਾਨੇ ਦੀ ਪੂਰਤੀ ਲਈ ਮੈਦਾਨ ਵਿੱਚ ਡਟ ਜਾਵੇ ਤਾਂ ਖਾਲਸੇ ਦੀ ਚੜ੍ਹਦੀ ਕਲਾ ਹੋਵੇਗੀ। ਕਿਸਾਨਾਂ ਨੂੰ ਭੀ ਚਾਹੀਦਾ ਹੈ ਕਿ ਖੇਤੀ ਦੇ ਢੰਗ ਬਦਲਕੇ ਲੋਕਾਂ ਨਾਲ ਸਾਂਝ ਪਾਉਣ। ਦਲਿਤਾਂ ਨੂੰ ਭੀ ਚਾਹੀਦਾ ਹੈ ਕਿ ਖਾਲਸੇ ਦੀ ਸਿਰਜਨਾ ਦਾ ਮਨੋਰਥ ਦਲਿਤ ਕਲਿਆਣ ਨੂੰ ਸਮਝਕੇ ਸਿੱਖੀ ਨਾਲ ਪ੍ਰੇਮ ਪਾਉਣ। ਇਸ ਨਿਸ਼ਾਨੇ ਦੀ ਪੂਰਤੀ ਵਿੱਚ ਹੀ ਖਾਲਸਾ ਰਾਜ ਦਾ ਰਾਜ ਛੁਪਿਆ ਹੋਇਆ ਹੈ।

**9914701469**

----- 0 -----

# ਜਦੋਂ ਇੱਕ ਬੈਂਕ ਮੁਲਾਜਿਮ ਨੇ ਮੈਨੂੰ ਕਿਹਾ ਮੈਂ ਟੋਪੀ ਪਾਵਾਂ ਜਾਂ ਪੱਗ ਬੰਨ੍ਹਾਂ-ਤੁਹਾਨੂੰ ਕੀ ਮਤਲਬ ?

*ਰਣਬੀਰ ਸਿੰਘ*

ਸਰਦਾਰ ਸਾਹਿਬ, ਪਰਸੋ ਮੈਂ ਤੁਹਾਨੂੰ ਉਸ ਪਾਸੇ ਪਿਛਲੀ ਸੀਟ 'ਤੇ ਸਿਰ ਤੇ ਦਸਤਾਰ ਦੀ ਬਜਾਏ ਟੋਪੀ ਪਾ ਕੇ ਬੈਠਿਆਂ ਨੂੰ ਵੇਖਿਆ ਸੀ। ਕੀ ਮੈਂ ਪੁੱਛ ਸਕਦਾ ਹਾਂ ਐਸਾ ਕਿਉਂ ? ਇਹ ਸਵਾਲ ਮੈਂ ਬੈਂਕ ਆਫ ਪੰਜਾਬ ਵਿੱਚ ਕੰਮ ਕਰਦੇ ਇੱਕ ਸਿੱਖ ਸਾਬਤ ਸੂਰਤ ਨੌਜਵਾਨ ਨੂੰ ਪੁੱਛਿਆ ਸੀ। ਮੇਰਾ ਸਵਾਲ ਸੁਣਦੇ ਸਾਰ ਹੀ ਉਹ ਨੌਜਵਾਨ ਆਪਣੀ ਸੀਟ ਤੋਂ ਖੜਾ ਹੋ ਗਿਆ ਤੇ ਇਕ ਦਮ ਭੜਕ ਕੇ ਬੋਲਿਆਂ, "ਕੀ ਮਤਲਬ ਹੈ ਤੁਹਾਡਾ, ਮੈਂ ਜੋ ਮਰਜ਼ੀ ਕਰਾਂ, ਮੈਂ ਆਜ਼ਾਦ ਹਾਂ, ਤੁਸੀਂ ਕੌਣ ਹੁੰਦੇ ਹੋ ਮੈਨੂੰ ਟੋਕਣ ਵਾਲੇ, ਮੈਂ ਟੋਪੀ ਪਾਵਾਂ ਜਾਂ ਪੱਗ ਬੰਨਾਂ, ਤੁਹਾਨੂੰ ਕੀ ਮਤਲਬ ਤੁਸੀਂ ਆਪਣੇ ਕੰਮ ਨਾਲ ਮਤਲਬ ਰਖੋ, ਜਿਹੜਾ ਆਦਾਂ ਹੈ ਟੋਕਾ-ਟਾਕੀ ਸ਼ੁਰੂ ਕਰ ਦੇਂਦਾਂ ਹੈ, ਹੋਰ ਕੋਈ ਕੰਮ ਨਹੀਂ ਤੁਹਾਨੂੰ ? ਮੇਰੀ ਭੀ ਕੋਈ ਪਰਸਨਲ ਲਾਇਫ ਹੈ, ਮੈਂ ਜੋ ਮਰਜ਼ੀ ਕਰਾਂ, ਜੋ ਮਰਜ਼ੀ ਪਾਵਾਂ ਕਿਸੇ ਨੂੰ ਕੀ।" ਇਹ ਗੱਲ 1999 ਦੀ ਹੈ ਉਦੋਂ ਬੈਂਕ ਆਫ ਪੰਜਾਬ ਨਵਾਂ ਨਵਾਂ ਖੁਲਿਆ ਸੀ ਤੇ ਮੋਹਾਲੀ ਦੀ ਫੇਜ਼ 7 ਬ੍ਰਾਂਚ ਵਿਚ ਮੇਰਾ ਅਕਾਊਂਟ ਹੋਣ ਕਰਕੇ ਆਣਾ ਜਾਣਾ ਲਗਿਆਂ ਰਹਿੰਦਾ ਸੀ। ਮੈਂ ਉਸ ਦੀਆਂ ਗੱਲਾਂ ਬੜੇ ਸ਼ਾਂਤ ਮਨ ਨਾਲ ਸੁਣ ਰਿਹਾ ਸੀ। ਜਦੋਂ ਉਹ ਚੁਪ ਕਰਕੇ ਬੈਠ ਗਿਆ ਤਾਂ ਮੈਂ ਕਿਹਾ "ਬੋਲ ਲਿਆ, ਜੋ ਬੋਲਣਾ ਸੀ ? ਹੁਣ ਮੇਰੀ ਗੱਲ ਧਿਆਨ ਨਾਲ ਸੁਣ। ਤੇਰੀ ਕੋਈ ਪਰਸਨਲ ਲਾਈਫ ਨਹੀਂ ਹੈ। ਤੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦਾ ਸਿੱਖ ਹੋਣ ਕਾਰਨ ਸਿੱਖ ਸਮਾਜ ਦਾ ਅੰਗ ਹੈਂ। ਤੇਰੀ ਇੱਕ ਵੱਖਰੀ ਪਹਿਚਾਣ ਹੈ। ਉਹ ਸਾਹਮਣੇ ਸੜਕ ਤੇ ਅਗਰ ਕੋਈ ਆਦਮੀ ਔਰਤ ਨੂੰ ਛੇੜੇਗਾ ਤਾਂ ਕਿਸੇ ਨੇ ਨਹੀਂ ਕਹਿਣਾ ਕਿ ਕਿਸੇ ਮੁਸਲਮਾਨ ਨੇ ਛੇੜੀ ਹੈ ਜਾਂ ਹਿੰਦੂ ਨੇ ਛੇੜੀ ਹੈ ਜਾਂ ਕਿਸੇ ਇਸਾਈ ਨੇ ਛੇੜੀ ਹੈ, ਕਿਉਂਕਿ ਉਨ੍ਹਾਂ ਦੀ ਕੋਈ ਪਹਿਚਾਣ ਹੀ ਨਹੀਂ ਹੈ ਬਾਹਰੀ ਤੌਰ ਤੇ ਸਭ ਇਕੋ ਹੀ ਲਗਦੇ ਨੇ, ਲੇਕਿਨ ਅਗਰ ਇਹੀ ਕੰਮ ਕੋਈ ਸਰਦਾਰ ਭਾਈ ਕਰੇਗਾ ਤਾਂ ਸਭਨੇ ਕਹਿਣਾ ਹੈ ਕਿ ਸਰਦਾਰ ਜਨਾਨੀਆਂ ਛੇੜਦੇ ਨੇ। ਤੂੰ ਇਥੇ ਟੋਪੀ ਪਾ ਕੇ ਬੈਠੇਂਗਾ ਤਾਂ ਦੁਨੀਆਂ ਵਾਲੇ ਕਹਿਣਗੇ ਕਿ ਸਿੱਖ ਟੋਪੀਆਂ ਪਾਂਦੇ ਨੇ। ਤੇਰੇ ਐਸਾ ਕਰਨ ਨਾਲ ਮੈਂ ਬਦਨਾਮ ਹੁੰਦਾ ਹਾਂ। ਪੂਰਾ ਸਿੱਖ ਪੰਥ ਬਦਨਾਮ ਹੁੰਦਾ ਹੈ। ਸਮਝ ਇਸ ਗੱਲ ਨੂੰ। ਤੇਰੀ ਇੱਕ ਵੱਖਰੀ ਪਹਿਚਾਣ ਹੈ ਜੋ ਤੈਨੂੰ ਗੁਰੂ ਨੇ ਬਖਸ਼ੀ ਹੈ। ਸਿਰ ਤੇ ਟੋਪੀ ਪਾ ਕੇ ਇਸ ਨੂੰ ਨਾ ਗੁਆ। ਸੋਚ ਇਸ ਦੇ ਬਾਰੇ......। ਇਤਨਾਂ ਕਹਿ ਕੇ ਮੈਂ ਉਥੋਂ ਚਲਦਾ ਬਣਿਆ।

ਹਫਤੇ ਮਗਰੋਂ ਮੈਨੂੰ ਫੇਰ ਬੈਂਕ ਜਾਣ ਦਾ ਮੌਕਾ ਮਿਲਿਆ ਤਾਂ ਉਹੀ ਸਿੱਖ ਨੌਜਵਾਨ ਸੋਹਣੀ ਦਸਤਾਰ ਸਜਾਈਂ ਮੇਨ ਕਾਊਂਟਰ ਤੇ ਬੈਠਾ ਮਿਲਿਆ। ਮੈਂ ਆਪਣਾ ਚੈਕ ਉਸ ਵੱਲ ਵਧਾਇਆ ਤਾਂ ਮੈਨੂੰ ਪਹਿਚਾਣ ਕੇ ਇਕ ਦਮ ਸੀਟ ਤੇ ਖੜਾ ਹੋ ਗਿਆ ਤੇ ਆਪਣੇ ਦੋਵੇਂ ਹੱਥ ਜੋੜ ਮੈਨੂੰ ਸਤਿ ਸ੍ਰੀ ਅਕਾਲ ਬੁਲਾਈ ਤੇ ਕਹਿਣ ਲਗਾ, "ਸਰ ਤੁਸੀਂ ਉਸ ਦਿਨ ਬਿਲਕੁਲ ਠੀਕ ਕਿਹਾ ਸੀ। ਮੈਂ ਘਰ ਜਾ ਕੇ ਉਸ ਦਿਨ ਕਾਫੀ ਵਿਚਾਰ ਕੀਤੀ ਤੇ ਮੈਂ ਇਸ ਨਤੀਜੇ ਤੇ ਪਹੁਚਿਆ ਕਿ ਸਾਨੂੰ (ਸਿੱਖਾਂ ਨੂੰ) ਟੋਪੀਆਂ ਨਹੀਂ ਪਾਉਣੀਆਂ ਚਾਹੀਦੀਆਂ। ਮੈਂ ਅੱਗੇ ਵਾਸਤੇ ਕਦੇ ਵੀ ਟੋਪੀ ਨਹੀਂ ਪਾਵਾਗਾਂ ਤੇ ਜੋ ਉਸ ਦਿਨ ਮੈਂ ਆਪ ਜੀ ਨੂੰ ਬੁਰਾ ਭਲਾ ਕਿਹਾ ਸੀ, ਉਸ ਲਈ ਮੈਂ ਦਿਲੋਂ ਮਾਫੀ ਮੰਗਦਾ ਹਾਂ। ਮੈਂ ਬਿਨਾਂ ਕੁਝ ਕਹੇ ਉਸ ਦੇ ਦੋਵੇ ' ਹੱਥ ਘੁਟ ਕੇ ਫੜ ਲਏ ਤੇ ਉਸ ਦੇ ਮੋਡੇ ਤੇ ਹੱਥ ਰੱਖ ਕੇ ਕਿਹਾ, "ਰੱਬ ਤੈਨੂੰ ਚੜ੍ਹਦੀ ਕਲਾ 'ਚ ਰੱਖੇ।" ਉਸ ਦਿਨ ਤੋਂ ਬਾਅਦ ਉਸ ਨੇ ਕਦੇ ਵੀ ਟੋਪੀ ਨਹੀਂ ਪਾਈ ਤੇ ਉਸ ਨੇ ਜਦੋਂ ਵੀ ਮੈਨੂੰ ਮਿਲਣਾ ਖੁਸ਼ ਹੋ ਕੇ ਮਿਲਣਾ।

ਇਕ ਦਿਨ ਮੈਨੂੰ ਪਾਰਕ ਵਿੱਚ ਸੈਰ ਕਰਦਿਆਂ ਇਕ ਬਜ਼ੁਰਗ ਸਰਦਾਰ ਸਾਹਿਬ ਮਿਲ ਗਏ। ਉਨ੍ਹਾਂ ਨੇ ਵੀ ਸਿਰ ਤੇ ਟੋਪੀ ਪਾਈ ਹੋਈ ਸੀ। ਕੋਲੋਂ ਦੀ ਲੰਘਦੀਆਂ ਮੈਂ ਉਨ੍ਹਾਂ ਨੂੰ

ਹੱਥ ਜੋੜ ਕੇ ਵਾਹਿਗੁਰੂ ਜੀ ਦਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਬੁਲਾ ਦਿੱਤੀ। ਉਨ੍ਹਾਂ ਨੇ ਫਤਹਿ ਦਾ ਜਵਾਬ ਤਾਂ ਨਾ ਦਿੱਤਾ, ਲੇਕਿਨ ਖੜੇ ਹੋ ਕੇ ਮੈਨੂੰ ਵੇਖਣ ਲੱਗ ਪਏ। ਮੈਂ 5-7 ਕਦਮ ਅੱਗੇ ਲੰਘ ਚੁੱਕਾ ਸੀ। ਮੈਨੂੰ ਆਵਾਜ਼ ਮਾਰ ਕੇ ਕਹਿਣ ਲਗੇ, "ਤੁਸੀਂ ਮੈਨੂੰ ਫਤਿਹ ਕਿਉਂ ਬੁਲਾਈ ? ਮੈਂ ਕਿਹਾ ਕਿ ਜੀ ਗੁਰੂ ਸਾਹਿਬ ਦਾ ਹੁਕਮ ਹੈ ਕਿ "ਆਗੈ ਆਵਤ ਸਿੰਘ ਜੋ ਪਾਵੈ, ਵਾਹਿਗੁਰੂ ਜੀ ਕੀ ਫਤਹਿ ਬੁਲਾਵੈ"। ਇਸ ਲਈ ਮੈਂ ਤੁਹਾਨੂੰ ਫਤਿਹ ਬੁਲਾਈ ਹੈ। ਕਹਿਣ ਲੱਗੇ ਇੱਥੇ ਹੋਰ ਵੀ ਤਾਂ ਸਰਦਾਰ ਘੁੰਮ ਰਹੇ ਨੇ ? ਮੈਂ ਕਿਹਾ ਹਾਂ ਜੀ, ਘੁੰਮ ਰਹੇ ਨੇ ਲੇਕਿਨ ਤੁਸੀਂ ਉਨ੍ਹਾਂ ਵਿਚੋਂ ਖਾਸ ਹੋ। ਮੈਂ ਖਾਸ ਕਿਉਂ ਹਾਂ ਉਨ੍ਹਾਂ ਨੇ ਪੁਛਿਆ। ਮੈਂ ਕਿਹਾ ਜੀ ਉਹ ਇਸ ਲਈ ਕਿ ਤੁਸੀਂ ਸਿਰ ਤੇ ਦਸਤਾਰ ਦੀ ਜਗ੍ਹਾ ਟੋਪੀ ਪਾਈ ਹੋਈ ਹੈ। ਮੇਰੀ ਇਸ ਗੱਲ ਨੇ ਉਨ੍ਹਾਂ ਦੇ ਚਿਹਰੇ ਦਾ ਰੰਗ ਉੜਾ ਦਿਤਾ। ਉਹ ਸਮਝ ਗਏ ਸਨ ਕਿ ਮੈਂ ਉਨ੍ਹਾਂ ਤੇ ਵਿਅੰਗ ਕਰ ਰਿਹਾ ਹਾਂ। ਇੱਕ ਦਮ ਗੁੱਸੇ ਹੋ ਕੇ ਕਹਿਣ ਲੱਗੇ, "ਆਈ ਐਮ-ਰਿਟਾਯਰਡ ਆਰਮੀ ਆਫੀਸਰ। ਆਈ ਕੈਨ ਵੀਯਰ ਕੈਪ।" ਮੈਂ ਕਿਹਾ ਸਰਦਾਰ ਸਾਹਿਬ ਤੁਸੀਂ ਤੇ ਸਿਰਫ ਆਰਮੀ ਆਫੀਸਰ ਹੋ, ਲੇਕਿਨ ਗੁਰੂ ਗੋਬਿੰਦ ਸਿੰਘ ਜੀ ਤਾਂ "ਚੀਫ ਆਫ ਆਰਮੀ ਸਟਾਫ" ਸਨ। ਉਹ ਤੇ ਫੌਜਾ ਦੇ ਜਰਨੈਲ ਸਨ, ਫੌਜਾ ਬਣਾਨ ਵਾਲੇ ਸਨ ਉਨ੍ਹਾਂ ਨੇ ਤਾਂ ਕਦੇ ਸਿਰ ਤੇ ਟੋਪੀ ਨਹੀਂ ਪਾਈ ਤੇ ਤੁਸੀਂ..? ਕੀ ਫੌਜ਼ ਵਿੱਚ ਡਿਊਟੀ ਵੇਲੇ ਤੁਸੀਂ ਕਦੇ ਟੋਪੀ ਪਾਈ ? ਕਹਿਣ ਲੱਗੇ ਨਹੀਂ। ਮੈਂ ਕਿਹਾ ਫਿਰ ਹੁਣ ਕਿਉਂ? ਉਹ ਮੇਰੀ ਗੱਲ ਸੁਣ ਕੇ ਚੁੱਪ ਕਰ ਗਏ। ਮੈਂ ਕਿਹਾ ਸਰਦਾਰ ਸਾਹਿਬ ਜਿਵੇਂ ਤੁਹਾਨੂੰ ਇਹ ਛੂਤ ਦੀ ਬੀਮਾਰੀ ਵੇਖੋ ਵੇਖੀ ਲੱਗ ਗਈ ਹੈ। ਉਸੇ ਤਰ੍ਹਾਂ ਤੁਸੀਂ ਹੁਣ ਇਸ ਛੂਤ ਦੀ ਬੀਮਾਰੀ ਨੂੰ ਲੋਕਾਂ ਵਿੱਚ ਫੈਲਾ ਰਹੇ ਹੋ। ਤੁਹਾਨੂੰ ਵੇਖ ਕੇ ਆਹ ਜਿਹੜੇ ਬੱਚੇ ਖੇਡ ਰਹੇ ਨੇ, ਇਹ ਵੀ ਟੋਪੀਆਂ ਪਾਣਗੇ। ਫਿਰ ਤੁਸੀਂ ਆਖੋਗੇ ਕਿ ਬੱਚੇ ਸਿੱਖੀ ਤੋਂ ਮੁਨਕਰ ਹੋ ਰਹੇ ਨੇ। ਸਿੱਖੀ ਨੂੰ ਪੁੱਠਾ ਗੇੜਾ ਤਾਂ ਅਸੀਂ ਖੁਦ ਦੇ ਰਹੇ ਹਾਂ। ਦਸਤਾਰ ਸਾਡੀ ਪਹਿਚਾਣ ਹੈ। ਦਸਤਾਰ ਕਰਕੇ ਸਿੰਘ ਲੱਖਾਂ ਵਿੱਚ ਖੜਿਆ ਵੀ ਦੂਰੋਂ ਨਜ਼ਰ ਆ ਜਾਂਦਾ ਹੈ ਤੇ ਟੋਪੀ ਪਾ ਕੇ ਅਸੀਂ ਆਪਣੀ ਵਿਲਖਣ ਪਹਿਚਾਣ ਨੂੰ ਆਪ ਹੀ ਖਤਮ ਕਰ ਰਹੇ ਹਾਂ। ਅੱਜ ਸਮੇਂ ਦੀਆਂ ਸਰਕਾਰਾਂ ਤਾਂ ਚਾਹੁੰਦੀਆਂ ਹਨ ਕਿ ਸਿੱਖੀ ਪਹਿਚਾਣ ਖਤਮ ਹੋ ਜਾਵੇ। ਫਰਾਂਸ ਦੀ ਸਰਕਾਰ ਨੇ ਬਕਾਇਦਾ ਪੱਗ ਤੇ ਪਾਬੰਦੀ ਲਾ ਦਿੱਤੀ ਹੈ। ਉਥੇ ਸਿੱਖ ਦਸਤਾਰ ਵਾਸਤੇ ਜਦੋਂ ਜਹਿਦ ਕਰ ਰਹੇ ਨੇ ਤੇ ਤੁਸੀਂ ਇਥੇ ਟੋਪੀਆਂ ਪਾ ਕੇ ਫਰਾਂਸ ਦੀ ਸਰਦਾਰ ਨੂੰ ਇਹ ਸੁਨੇਹਾ ਦੇ ਰਹੇ ਹੋ ਕਿ ਤੁਸੀਂ ਪੱਗ ਤੇ ਬੈਨ ਲਾ ਕੇ ਠੀਕ ਕੀਤਾ। ਪਲੀਜ਼ ਘਰ ਜਾ ਕੇ ਠੰਡੇ ਦਿਮਾਗ ਨਾਲ ਸੋਚਣਾ ਇਸ ਬਾਰੇ। ਜੇ ਮੇਰੀ ਕੋਈ ਗੱਲ ਆਪ ਜੀ ਨੂੰ ਬੁਰੀ ਲੱਗੀ ਹੋਵੇ ਤਾਂ ਖਿਮਾਂ ਦਾ ਜ਼ਾਚਕ ਹਾਂ ਜੀ। ਦੋਵੇਂ ਹੱਥ ਜੋੜ ਮੈਂ ਉਨ੍ਹਾਂ ਨੂੰ ਸਿਰ ਨਿਵਾਂ ਕੇ ਅਗੇ ਲੰਘ ਗਿਆ।

ਥੋੜਾ ਅੱਗੇ ਜਾ ਕੇ ਮੈਂ ਫੇਰ ਪਿਛੇ ਮੁੜ ਕੇ ਵੇਖਿਆ ਤਾਂ ਉਹ ਉਥੇ ਹੀ ਲਾਗੇ ਪਏ ਬੈਂਚ ਤੇ ਬੈਠੇ ਸਨ ਤੇ ਟੋਪੀ ਉਨ੍ਹਾਂ ਨੇ ਉਤਾਰ ਕੇ ਆਪਣੇ ਹੱਥ ਵਿੱਚ ਫੜੀ ਹੋਈ ਸੀ। ਛੋਟਾ ਪਟਕਾ ਪਹਿਲਾਂ ਹੀ ਸਿਰ ਤੇ ਬਨ੍ਹਿਆ ਹੋਇਆ ਸੀ। ਮੈਂ ਆਪਣਾ ਪਾਰਕ ਦਾ ਚੱਕਰ ਪੂਰਾ ਕਰਕੇ ਫਿਰ ਉਸੇ ਜਗ੍ਹਾ ਤੇ ਆ ਗਿਆ। ਉਹ ਉਥੇ ਹੀ ਬੈਠੇ ਸਨ। ਮੈਨੂੰ ਰੋਕ ਕੇ ਕਹਿਣ ਲੱਗੇ "ਤੁਹਾਡੀਆਂ ਗੱਲਾਂ ਵਿੱਚ ਜਾਨ ਹੈ, ਤੁਸੀਂ ਠੀਕ ਕਹਿ ਰਹੇ ਹੋ। ਅਸੀਂ ਹੀ ਮੂਰਖ ਹਾਂ ਜੋ ਬਿਨਾਂ ਸੋਚੇ-ਸਮਝੇ ਆਪਣੀ ਪਹਿਚਾਣ ਨੂੰ ਖਤਮ ਕਰ ਰਹੇ ਹਾਂ ਤੇ ਉਨ੍ਹਾਂ ਨੇ ਮੇਰੇ ਸਾਹਮਣੇ ਹੀ ਉਹ ਟੋਪੀ ਪਾਰਕ ਵਿੱਚ ਲਗੇ ਡਸਟਬਿਨ ਵਿੱਚ ਸੁਟ ਦਿੱਤੀ ਤੇ ਮੈਨੂੰ ਸ਼ਾਬਾਸ਼ ਦੇ ਕੇ ਧੰਨਵਾਦ ਕੀਤਾ।"

ਸਮਾਜ ਦੇ ਵਿੱਚ ਵਿਚਰਦਿਆਂ ਏਸੇ ਬਹੁਤ ਸਾਰੇ ਲੋਕ ਆਪ ਸਭ ਨੂੰ ਵੀ ਮਿਲਦੇ ਹੋਣਗੇ। ਮੇਰੀ ਇੱਕ ਬੇਨਤੀ ਹੈ ਆਪ ਸਭ ਨੂੰ ਜਿਵੇਂ ਕੀ ਮੈਂ ਏਸੇ ਲੋਕਾਂ ਨੂੰ ਟੋਕਦਾ ਰਹਿੰਦਾ ਹਾਂ। ਤੁਸੀਂ ਵੀ ਆਪਣੇ ਆਪਣੇ ਸਰਕਲ ਵਿੱਚ ਐਸੇ ਲੋਕਾਂ ਨੂੰ ਸਮਝਾ ਬੁਝਾ ਕੇ ਵਾਪਿਸ ਸਿੱਖੀ ਵੱਲ ਲੈ ਕੇ ਆਉ। ਜ਼ਰੂਰੀ ਨਹੀਂ ਸਾਰੇ ਤੁਹਾਡੀ ਗੱਲ ਮਨਣਗੇ, ਨਿਰਾਸ਼ ਨਹੀਂ ਹੋਣਾ, ਲੇਕਿਨ ਜਦੋਂ ਕੋਈ ਤੁਹਾਡੀ ਗੱਲ ਮਨ ਕੇ ਸਿੱਖੀ ਦਾਇਰੇ ਵਿੱਚ ਵਾਪਿਸ ਆਵੇਗਾ ਤਾਂ ਤੁਹਾਨੂੰ ਅਸੀਮ ਖੁਸ਼ੀ ਹੋਵੇਗੀ। ਆਤਮਿਕ ਸਤੁਸ਼ਟੀ ਮਿਲੇਗੀ। ਤੁਹਾਨੂੰ ਖੁਦ ਲਗੇਗਾ ਕਿ ਮੈਂ ਚੰਗਾ ਕੰਮ ਕੀਤਾ ਹੈ, ਲੇਕਿਨ ਅਗਰ ਤੁਸੀਂ ਏਹ ਸੋਚੋਗੇ ਕਿ "ਛੱਡ ਯਾਰ ਮੈਂ ਕੀ ਲੈਣਾ" ਤਾਂ ਸਚ ਜਾਣਿਉ ਤੁਸੀਂ ਆਪਣੇ ਫਰਜ਼ਾਂ ਤੋਂ ਮੂੰਹ ਮੋੜ ਰਹੇ ਹੋਵੋਗੇ। ਜੈਸਾ ਕੀ ਅੱਜ ਬਹੁਤਾਤ ਵਿੱਚ ਹੋ ਰਿਹਾ ਹੈ। ਮਾਂ-ਬਾਪ, ਭੈਣ-ਭਰਾ, ਯਾਰ-ਦੋਸਤ

ਸਭ ਨੂੰ ਮਿਲ ਕੇ ਆਪਣਾ ਫਰਜ਼ ਪਹਿਚਾਣਨਾ ਪਵੇਗਾ। ਬਾਬੇ ਨਾਨਕ ਜੀ ਦੀ ਦਿਤੀ ਹੋਈ ਗੁਰਬਾਣੀ ਗਿਆਨ ਦੀ ਖੜਗ ਸਾਡੇ ਸਭ ਦੇ ਕੋਲ ਹੈ, ਮੇਰਾ ਮਤਲਬ ਗੁਰਬਾਣੀ ਗਿਆਨ ਤੋਂ ਹੈ। ਸਮਝਾ ਬੁਝਾ ਕੇ ਸਭ ਨੂੰ ਆਪਣੇ ਧਰਮ ਪ੍ਰਤੀ, ਸਿੱਖ ਰਿਵਾਇਤਾਂ ਪ੍ਰਤੀ, ਗੁਰੂ ਸਾਹਿਬਾਨ ਦੇ ਜੀਵਨ ਪ੍ਰਤੀ ਸਾਨੂੰ ਸਭ ਨੂੰ ਜਾਗਰੂਕ ਕਰਨਾ ਹੀ ਪਵੇਗਾ, ਤਾਂ ਹੀ ਸਾਡੀ ਵਿਲਖਣ ਪਹਿਚਾਣ ਦੁਨੀਆਂ ਵਿੱਚ ਕਾਇਮ ਰਹਿ ਸਕੇਗੀ।

ਜਿਥੋਂ ਤੱਕ ਮੈਨੂੰ ਯਾਦ ਹੈ ਸਿੱਖਾਂ ਵਿੱਚ ਟੋਪੀ ਪਾਉਣ ਦੀ ਬੀਮਾਰੀ ਭਾਜੀ, ਜੋ ਆਪਣੇ ਜਮਾਨੇ ਦੇ ਮਸ਼ਹੂਰ ਫਿਰਕੀ ਗੇਂਦਬਾਜ਼ ਰਹੇ ਨੇ, ਤੋਂ ਸ਼ੁਰੂ ਹੋਈ ਹੈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਸੰਨ 1973-74 ਦੀ ਗੱਲ ਹੈ ਗਵਾਲਿਅਰ ਸ਼ਹਿਰ ਵਿੱਚ ਕ੍ਰਿਕੇਟ ਦਾ ਮੈਚ ਸੀ। ਸਾਡਾ ਇੱਕ ਦੋਸਤ ਮੱਚ ਵੇਖਣ ਗਿਆ ਸੀ। ਉਨ੍ਹਾਂ ਦਿਨਾ ਵਿੱਚ ਟੀ.ਵੀ. ਤੇ ਲਾਇਵ ਮੈਚ ਨਹੀਂ ਸਨ ਆਉਂਦੇ । ਸਿਰਫ ਰੇਡੀਉ ਤੇ ਕਮੈਨਟ੍ਰੀ ਆਇਆ ਕਰਦੀ ਸੀ। ਅਸੀਂ ਇੱਕ ਦੋ ਜਣੇ ਤੇ ਸਾਡਾ ਉਹ ਦੋਸਤ ਰੋਜ਼ ਸ਼ਾਮ ਨੂੰ ਗੁਰਦੁਆਰੇ ਮਿਲਦੇ ਹੁੰਦੇ ਸਾ। ਜਿਸ ਦਿਨ ਉਹ ਮੈਚ ਵੇਖ ਕੇ ਆਇਆ ਤਾਂ ਕਹਿਣ ਲਗਾ, "ਯਾਰ ਮੈਂ ਤਾਂ ਅੱਜ ਭਾਜੀ ਨੂੰ ਪਹਿਚਾਣ ਹੀ ਨਹੀਂ ਸਕਿਆ।" ਉਹ ਕਿਉਂ ਬਈ"? ਅਸੀਂ ਸਾਰਿਆਂ ਨੇ ਪੁਛਿਆ! "ਅਰੇ ਯਾਰ ਉਸ ਨੇ ਆਪਣੇ ਪਟਕੇ ਦੇ ਉਪਰ ਹੈਟ (ਵਡੀ ਗੋਲ ਟੋਪੀ) ਪਹਿਨ ਰੱਖੀ ਸੀ। ਮੇਰੇ ਸਾਹਮਣੇ ਹੀ ਖੜਾ ਫਿਲਡੀਂਗ ਕਰ ਰਹਾ ਸੀ। ਲੇਕਿਨ ਹੈਟ ਕਿ ਵਜਹ ਸੇ ਮੈਂ ਪਹਿਚਾਨ ਨਹੀਂ ਪਾਇਆ। ਵੋ ਤੋਂ ਜਬ ਬਾਲਿੰਗ ਕਰਨੇ ਕੇ ਲਿਏ ਉਸ ਨੇ ਅਪਨਾ ਹੈਟ ਉਤਾਰ ਕੇ ਏਮਪਾਇਰ ਕੋ ਪਕੜਾਇਆ ਤੋਂ ਸਭ ਕੋ ਪਤਾ ਚਲਾ ਕਿ ਯਾਰ ਯੇ ਤੋਂ ਅਪਨਾ ਸਿੰਘ ਭਾਜੀ ਹੈ।" ਮੈਂ ਉਸ ਵੇਲੇ 10ਵੀਂ ਕਲਾਸ 'ਚ ਪੜ੍ਹਦਾ ਸੀ ਤੇ ਉਪਰੋਕਤ ਗੱਲ ਆਈ ਗਈ ਹੋ ਗਈ, ਲੇਕਿਨ ਅੱਜ ਜਦੋਂ ਮੈਂ ਇਸ ਬੀਮਾਰੀ ਦੀ ਤਹਿ ਤੱਕ ਜਾਣ ਦੀ ਕੋਸ਼ਿਸ਼ ਕੀਤੀ ਤਾਂ ਮੈਨੂੰ ਉਪਰੋਕਤ ਗੱਲ ਚੇਤੇ ਆ ਗਈ। ਅੱਜ ਜਦੋਂ ਮੈਂ ਸਿੱਖ ਖਿਡਾਰੀਆਂ ਨੂੰ ਹਾਕੀ ਖੇਡਦੇ ਵੇਖਦਾ ਹਾਂ ਤਾਂ ਉਨ੍ਹਾਂ ਦੇ ਸਿਰ ਤੇ ਜੂੜੇ ਤੇ ਰੁਮਾਲ ਬੰਨਿਆਂ ਹੁੰਦਾ ਹੈ ਤੇ ਫਰਕ ਮਹਿਸੂਸ ਹੁੰਦਾ ਹੈ ਵੇਖ ਕੇ ਕਿ ਕੋਈ ਸਿੱਖ ਖੇਡ ਰਿਹਾ ਹੈ, ਲੇਕਿਨ ਮੈਚ ਤੋਂ ਬਾਅਦ ਜਦੋਂ ਉਹ ਟੀ.ਵੀ. ਤੇ ਇੰਟਰਵੀਉ ਦਿੰਦੇ ਨੇ ਜਾਂ ਏਅਰਪੋਰਟ ਤੋਂ ਬਾਹਰ ਆਉਂਦੇ ਹਨ ਤਾਂ ਉਨ੍ਹਾਂ ਦੇ ਸਿਰਾਂ ਤੇ ਟੋਪੀਆਂ ਵੇਖ ਕੇ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਪਤਾ ਨਹੀਂ ਉਸ ਵੇਲੇ ਉਨ੍ਹਾਂ ਨੂੰ ਕੀ ਹੋ ਜਾਂਦਾ ਹੈ ਜੋ ਉਸ ਵੇਲੇ ਆਪਣੀ ਸ਼ਰਦਾਰੀ ਨੂੰ ਦੁਨੀਆਂ ਦੇ ਸਾਹਮਣੇ ਛੁਪਾ ਲੈਂਦੇ ਨੇ। ਹੋ ਸਕਦਾ ਹੈ ਇਨ੍ਹਾਂ ਵੀਰਾਂ ਦੀ ਕੋਈ ਮਜਬੂਰੀ ਹੋਵੇ ਜਾਂ ਖੇਡ ਏਜੰਸੀਆਂ ਉਨ੍ਹਾਂ ਨੂੰ ਐਸਾ ਕਰਨ ਵਾਸਤੇ ਮਜ਼ਬੂਰ ਕਰਦੀਆਂ ਹੋਣ। ਖੈਰ !

ਮੇਰੀ ਇਸ ਵਿਸ਼ੇ ਤੇ ਪੰਥਕ ਵਿਦਵਾਨ ਸ: ਇੰਦਰ ਸਿੰਘ ਘੱਗਾ ਜੀ ਨਾਲ ਗੱਲ ਹੋਈ ਸੀ। ਉਨ੍ਹਾਂ ਨੇ ਮੈਨੂੰ ਦਸਿਆ ਕਿ "ਜਦੋਂ 1993 ਵਿੱਚ ਉਹ ਅਕਾਲ ਤਖਤ ਦੇ ਜਥੇਦਾਰ ਦੇ ਪੀ.ਏ. ਸਨ ਤਾਂ ਉਸ ਵੇਲੇ ਜਥੇਦਾਰ ਜੀ ਨੇ ਉਨ੍ਹਾਂ ਨੂੰ ਸਿੱਖ ਖਿਡਾਰਿਆਂ ਨੂੰ ਮਿਲ ਕੇ ਉਨ੍ਹਾਂ ਦੀਆਂ ਸਮਸਿਆਵਾਂ ਜਾਣਨ ਲਈ ਕਿਹਾ ਸੀ ਤੇ ਉਨ੍ਹਾਂ ਨਾਲ ਮੀਟਿੰਗ ਦਾ ਸਮਾਂ ਨਿਸ਼ਚਿਤ ਕਰਨ ਨੂੰ ਕਿਹਾ। ਘੱਗਾ ਜੀ ਮੁਤਾਬਿਕ ਸਿੱਖ ਖਿਡਾਰੀ ਉਨ੍ਹਾਂ ਨੂੰ ਬੜੀ ਗਰਮ ਜੋਸ਼ੀ ਨਾਲ ਮਿਲੇ ਕਿ ਚਲੋ ਕੋਈ ਤਾਂ ਸਾਡੇ ਵਾਸਤੇ ਉਠਿਆਂ ਜੋ ਸਾਡੀਆਂ ਮੁਸ਼ਕਿਲਾਂ ਨੂੰ ਹੱਲ ਕਰੇਗਾ, ਲੇਕਿਨ ਬਾਅਦ ਵਿੱਚ ਜਥੇਦਾਰ ਜੀ ਤੇ ਪਤਾ ਨਹੀਂ ਕਿਹੜਾ ਦਬਾਅ ਪਿਆ ਕਿ ਉਹ ਮੀਟਿੰਗ ਅੱਜ ਤੱਕ ਨਹੀਂ ਹੋ ਸਕੀ ਤੇ ਸਿੱਖ ਖਿਡਾਰੀ ਮੀਟਿੰਗ ਦਾ ਇੰਤਜ਼ਾਰ ਕਰਦੇ ਹੀ ਰਹਿ ਗਏ।"

ਅਜੋਕੇ ਸਮੇਂ ਵਿੱਚ ਇਨ੍ਹਾਂ ਨਕਾਰਾ ਹੋਈਆ ਸੰਸਥਾਵਾਂ ਕੋਲੋਂ ਕਿਸੇ ਕਿਸਮ ਦੀ ਆਸ ਰੱਖਣਾ ਆਪਣੇ ਆਪ ਨੂੰ ਗਫ਼ਲਤ ਦੀ ਨੀਂਦ ਵਿੱਚ ਪਾਉਣ ਵਾਲੀ ਗੱਲ ਹੋਵੇਗੀ। ਅੱਜ ਹਰ ਮਾਈ ਭਾਈ ਨੂੰ ਪ੍ਰਚਾਰ ਦਾ ਕੰਮ ਖੁਦ ਕਰਨਾ ਪਵੇਗਾ। ਜਿਵੇਂ ਸਪੋਕਸਮੈਨ ਆਪਣੀ ਜਿਮੇਂਵਾਰੀ ਤਨ, ਮਨ, ਧਨ ਨਾਲ ਨਿਭਾ ਰਿਹਾ ਹੈ। ਠੀਕ ਉਸੇ ਤਰ੍ਹਾਂ ਸਾਨੂੰ ਸਭ ਨੂੰ ਆਪਣੀ ਜਿਮੇਂਵਾਰੀ ਨੂੰ ਸਮਝਣਾ ਪਵੇਗਾ। ਆਓ ਸਾਰੇ ਮਿਲ ਕੇ ਇਕ ਆਖਰੀ ਹੰਭਲਾ ਮਾਰੀਏ ਤੇ "ਉਚਾ ਦਰ ਬਾਬੇ ਨਾਨਕ ਦਾ" ਨੂੰ ਸੰਪੂਰਨ ਕਰ ਵਿਖਾਈਏ, ਜਿਥੋਂ ਗੁਰੂ ਨਾਨਕ ਸਾਹਿਬ ਦੇ ਗਿਆਨ ਦੀ ਗੰਗਾ ਨਿਰਵਿਘਨ ਚਲਦੀ ਰਹੇ।

*94633-86747*

—— 0 ——

# ਮਾਂ ਬੋਲੀ ਦਾ ਦੁਸ਼ਮਣ ਬਣਦਾ ਜਾ ਰਿਹੇ ਮੌਜੂਦਾ ਸਕੂਲ ਪ੍ਰਬੰਧ

*ਇਕਵਾਕ ਸਿੰਘ ਪੱਟੀ*

ਪੰਜਾਬ, ਪੰਜਾਬੀ, ਪੰਜਾਬੀਅਤ ਇੱਕ ਇਹੋ ਜਿਹੇ ਸ਼ਬਦਾਂ ਦਾ ਸਮੂਹ ਹੈ, ਜਿਸ ਉੱਪਰ ਪੰਜਾਬ ਹੀ ਨਹੀਂ ਬਲਕਿ ਪੰਜਾਬ ਤੋਂ ਬਾਹਰਲੇ ਸੂਬਿਆਂ ਵਿੱਚ ਰਹਿਣ ਵਾਲੇ, ਦੇਸ਼ਾਂ-ਵਿਦੇਸ਼ਾਂ ਵਿੱਚ ਰਹਿਣ ਵਾਲੇ ਜਾਂ ਕਿਸੇ ਨੇ ਵੀ ਨਿਰਪੱਖ ਹੋ ਕੇ ਇਹਨਾਂ ਸ਼ਬਦਾਂ ਨੂੰ ਸਮਝਿਆ ਹੈ, ਉਹ ਆਪਣੇ ਆਪ ਨੂੰ ਪੰਜਾਬੀ ਕਹਾਉਣ ਵਿੱਚ ਫ਼ਖ਼ਰ ਮਹਿਸੂਸ ਕਰਨ ਲੱਗ ਪੈਂਦਾ ਹੈ। ਕੀ ਖਾਸੀਅਤ ਹੈ ਸਾਡੀ ਪੰਜਾਬੀ ਭਾਸ਼ਾ ਵਿੱਚ, ਸਾਡੇ ਪੰਜਾਬ ਵਿੱਚ ਅਤੇ ਪੰਜਾਬ ਦੀ ਰਹਿਣ ਸਹਿਣ ਪੰਜਾਬੀਅਤ ਵਿੱਚ? ਇੱਕ ਵਾਰ ਸੋਚਣਾ ਬਣਦਾ ਹੈ ਕਿ ਜਿਸ ਭਾਸ਼ਾ ਭਾਵ ਪੰਜਾਬੀ ਉਪਰ ਕਿਸੇ ਨੂੰ ਵੀ ਜ਼ਰਾ ਜਿਹਾ ਸਮਝਣ ਨਾਲ ਮਾਣ ਮਹਿਸੂਸ ਹੋਣ ਲੱਗ ਜਾਂਦਾ ਹੈ, ਉਸ ਮਿੱਠੀ ਜੁਬਾਨ ਤੋਂ ਪੰਜਾਬ ਵਿੱਚ, ਪੰਜਾਬੀ ਘਰਾਂ ਵਿੱਚ ਪੈਦਾ ਹੋਣ ਵਾਲੇ ਅੱਜ ਦੇ ਨੌਜਵਾਨ ਅਤੇ ਫਿਰ ਆਪਣੇ ਸਕੂਟਰਾਂ, ਮੋਟਰਸਾਇਕਲਾਂ ਅਤੇ ਕਾਰਾਂ ਦੀਆਂ ਨੰਬਰ ਪਲੇਟਾਂ ਤੇ "ਪੰਜਾਬੀ ਮੁੰਡਾ", "ਪੰਜਾਬੀ ਜੱਟ" ਜਾਂ "ਪੰਜਾਬੀ" ਲਿਖਵਾਉਣ ਵਾਲੇ ਪੰਜਾਬੀ ਨੂੰ ਬੋਲਣ, ਲਿਖਣ ਵਿੱਚ ਸ਼ਰਮ ਕਿਉਂ ਮਹਿਸੂਸ ਕਰਦੇ ਹਨ? ਕੀ ਕਾਰਣ ਹੈ ਕਿ ਅਸੀਂ ਮਾਂ-ਭਾਸ਼ਾ ਦੀ ਥਾਂ ਤੇ ਕਿਸੇ ਦੂਸਰੀ ਭਾਸ਼ਾ ਨੂੰ ਵੱਧ ਤਰਜੀਹ ਦੇ ਕੇ ਆਪਣੇ ਆਪ ਨੂੰ ਜ਼ਿਆਦਾ ਅਗਾਂਹ-ਵਧੂ ਮਹਿਸੂਸ ਕਰਦੇ ਹਾਂ? ਘਾਟ ਕਿੱਥੇ ਹੈ?

ਕੀ ਸਾਡੀ ਪੰਜਾਬੀ ਭਾਸ਼ਾ ਵਿੱਚ ਕਿਧਰੇ ਕੋਈ ਘਾਟ ਪੈ ਗਈ ਹੈ? ਨਹੀਂ ਐਸੀ ਕੋਈ ਵੀ ਗੱਲ ਨਹੀਂ ਹੈ।

ਬੱਸ ਆਪਣੇ ਆਪ ਨੂੰ ਵੱਡਾ ਸਾਬਤ ਕਰਨ ਲਈ, ਪੜ੍ਹਿਆ ਲਿਖਿਆ, ਅਗਾਂਹ-ਵਧੂ ਸਾਬਤ ਕਰਨ ਲਈ ਹੀ ਅਸੀਂ ਬੇਸ਼ਰਮ ਹੋ ਕੇ ਪੰਜਾਬੀ ਦੀ ਥਾਂ ਤੇ ਦੂਜੀਆਂ ਬੋਲੀਆਂ ਦੀ ਬੋਲਣ ਵਿੱਚ ਵਰਤੋਂ ਕਰਨ ਨੂੰ ਤਰਜੀਹ ਦੇਂਦੇ ਹਾਂ। ਭਾਵੇਂ ਕਿ ਜਦੋਂ ਸਾਡੇ ਵੱਲੋਂ ਬੋਲੇ ਜਾਂਦੇ ਗਿਣਤੀ ਦੇ ਯਾਦ ਕੀਤੇ ਹੋਏ ਅੰਗਰੇਜੀ ਦੀ ਸ਼ਬਦ ਖਤਮ ਹੋ ਜਾਣ ਤਾਂ ਅਸੀਂ ਫਿਰ ਭਉਂਦੇ ਪੈਰੀਂ ਪੰਜਾਬੀ ਵੱਲ ਨੂੰ ਹੀ ਭੱਜਦੇ ਹਾਂ। ਬਹੁਤਿਆਂ ਨੂੰ ਅੰਗਰੇਜੀ ਵਿੱਚ ਉਹਨਾਂ ਵੱਲੋਂ ਬੋਲੇ ਜਾ ਰਹੇ ਸ਼ਬਦਾਂ ਦਾ ਪੰਜਾਬੀ ਵਿੱਚ ਮਤਲੱਬ ਹੀ ਨਹੀਂ ਪਤਾ ਹੁੰਦਾ। ਪਰ ਪਤਾ ਨਹੀਂ ਕਿਉਂ ਦਿਮਾਗ ਵਿੱਚ ਇੱਕ ਕੀੜਾ ਵੜ ਚੁੱਕਾ ਹੈ ਕਿ ਪੰਜਾਬੀ ਬੋਲਣ ਵਾਲੇ ਨੂੰ ਜਿਵੇਂ ਅਕਲ ਹੀ ਨਹੀਂ ਹੁੰਦੀ। ਇਸ ਕੰਮ ਵਿੱਚ ਅੱਜਕੱਲ ਦੀਆਂ ਨੌਜਵਾਨ ਕੁੜੀਆਂ ਜਿਆਦਾ ਅੱਗੇ ਆ ਰਹੀਆਂ ਹਨ ਅਤੇ ਨੌਜਵਾਨ ਮੁੰਡਿਆਂ ਨਾਲੋਂ ਅੰਗਰੇਜੀ ਜਮ੍ਹਾਂ ਹਿੰਦੀ ਨੂੰ ਹੀ ਤਰਜੀਹ ਦੇ ਰਹੀਆਂ ਹਨ। ਖ਼ਾਸਕਰ ਕਾਲਜਾਂ/ਯੂਨੀਵਰਸਿਟੀਆਂ ਵਿੱਚ ਪੜ੍ਹਨ ਵਾਲੀਆਂ ਕੁੜੀਆਂ। ਇਸੇ ਤਰ੍ਹਾਂ ਇੱਕ ਲੜਕੀ ਨੂੰ ਜਦ ਪੁਛਿਆ ਕਿ ਤੁਸੀਂ ਪੰਜਾਬੀ ਬੋਲਣ, ਲਿਖਣ ਦੀ ਥਾਂ ਤੇ ਹਿੰਦੀ ਨੂੰ ਹੀ ਪਹਿਲ ਕਿਉਂ ਦਿੰਦੇ ਹੋ, ਜਦਕਿ ਤੁਸੀਂ ਪੰਜਾਬ ਦੇ ਹੀ ਸੱਭਿਆਚਾਰ ਵਿੱਚ ਜੰਮੇ-ਪਲੇ ਤੇ ਵੱਡੇ ਹੋਏ ਹੋ? ਤਾਂ ਉਸਦਾ ਜੁਆਬ ਬੜਾ ਹੀ ਬੇ-ਦਲੀਲਾ ਸੀ। ਕਹਿਣ ਲੱਗੀ ਕਿ "ਬਚਪਨ ਤੋਂ ਹੀ ਪੰਜਾਬੀ ਬੋਲਦੀ ਪਈ ਹਾਂ, ਅਤੇ ਪੰਜਾਬੀ ਤੋਂ ਬੋਰ ਹੋ ਗਈ ਹਾਂ। ਦੂਜਾ ਹੁਣ ਹੀ ਕਾਲਜ ਜਾਣ ਤੋਂ ਬਾਅਦ ਸਾਰੇ ਦੋਸਤ, ਸਹੇਲੀਆਂ ਹਿੰਦੀ ਹੀ ਬੋਲਦੇ ਹਨ ਅਤੇ ਮੈਨੂੰ ਵੀ ਹਿੰਦੀ ਬੋਲਣ ਦੀ ਆਦਤ ਪੈ ਗਈ ਹੈ। ਦੂਜੀ ਗੱਲ ਤਾਂ ਕੁਝ ਹੱਦ ਤੱਕ ਸਮਝ ਆਉਂਦੀ ਹੈ ਪਰ ਪਹਿਲੀ ਗੱਲ ਦੇ ਜੁਆਬ ਵਿੱਚ ਮੈਂ ਉਸਨੂੰ ਪੁਛਿਆ ਬਈ ਤੂੰ ਬਚਪਨ ਤੋਂ ਹੀ ਨਹਾ ਰਹੀ ਹੈਂ, ਖਾ ਰਹੀ ਹੈਂ, ਮੰਮੀ-ਡੈਡੀ ਨੂੰ ਵੀ ਮੰਮੀ ਡੈਡੀ ਹੀ ਕਹਿ ਰਹੀ ਹੈਂ, ਕੀ ਤੂੰ ਇਹਨਾਂ ਸੱਭ ਚੀਜਾਂ ਤੋਂ ਵੀ ਬੋਰ ਨਹੀਂ ਹੋਈ ਤਾਂ ਪੰਜਾਬੀ ਤੋਂ ਕਿਵੇਂ ਹੋ ਗਈ? ਉਸ ਕੋਲ ਕੋਈ ਜੁਆਬ ਨਹੀਂ ਸੀ।

ਬੇਸ਼ੱਕ ਪੰਜਾਬ ਸਰਕਾਰ ਵੱਲੋਂ ਪੰਜਾਬੀ ਭਾਸ਼ਾ ਸਬੰਧੀ ਵਿਸ਼ੇਸ਼ ਕਾਨੂੰਨ ਪਾਸ ਕਰ ਦਿੱਤਾ ਗਿਆ ਹੈ, ਪਰ ਜਿਨ੍ਹੀ ਦੇਰ

ਤੱਕ ਇਸ ਨੂੰ ਸਖਤੀ ਨਾਲ ਅਮਲੀ ਰੂਪ ਵਿੱਚ ਲਾਗੂ ਨਹੀਂ ਕਰਵਾਇਆ ਜਾਵੇਗਾ, ਉਨ੍ਹੀ ਦੇਰ ਤੱਕ ਇਸਦਾ ਕੋਈ ਲਾਭ ਨਹੀਂ ਹੋ ਸਕੇਗਾ।

ਅੱਜ ਭਾਵੇਂ ਸਕੂਲਾਂ ਦੇ ਨਾਮ ਤਾਂ ਪੰਜਾਬੀ ਭਾਸ਼ਾ ਵਿੱਚ ਇੱਥੋਂ ਤੱਕ ਕੇ ਗੁਰੂਆਂ ਦੇ ਨਾਮ 'ਤੇ ਰੱਖੇ ਹੋਏ ਹਨ। ਪਰ ਅੰਦਰ ਬੱਚਿਆਂ ਵਾਸਤੇ ਹਿੰਦੀ ਵਿੱਚ ਹੀ ਅਧਿਆਪਕਾਂ ਨਾਲ ਗੱਲ ਕਰਨ ਦੇ ਹੁਕਮ ਚਾੜ੍ਹੇ ਹੋਏ ਹਨ। ਜਿਹਨਾਂ ਵਿੱਚ ਇੱਕ-ਦੋ ਸਕੂਲਾ ਦਾਂ ਜ਼ਿਕਰ ਵੀ ਮੈਂ ਜ਼ਰੂਰ ਕਰਨਾ ਚਾਹਵਾਂਗਾ। ਸ਼ਾਇਦ ਇਹੋ ਜਿਹੀ ਹਾਲਤ ਤੇ ਹੀ ਪ੍ਰਸਿੱਧ ਪੰਜਾਬੀ ਲੋਕ ਗਾਇਕ ਨੇ ਲਿਖਿਆ ਸੀ:

**ਪੰਜਾਬੀਏ ਜ਼ੁਬਾਨੇ ਨੀ ਰਕਾਨੇ ਮੇਰੇ ਦੇਸ਼ ਦੀਏ,**
**ਫਿੱਕੀ ਪੈ ਗਈ ਤੇਰੇ ਚਿਹਰੇ ਦੀ ਨੁਹਾਰ।**
**ਮੀਢੀਆਂ ਖਲਾਰੀ ਫਿਰੇਂ ਬੁੱਲ੍ਹੇ ਦੀ ਕਾਫੀਏ ਨੀ,**
**ਕੀਹਨੇ ਤੇਰਾ ਲਾਹ ਲਿਆ ਸ਼ਿੰਗਾਰ।**

ਅੱਜ ਸਾਡੇ ਸਕੂਲਾਂ ਵਿੱਚ ਹਿੰਦੀ ਭਾਸ਼ਾ ਨੂੰ ਪਹਿਲ ਦਿੱਤੀ ਜਾ ਰਹੀ ਹੈ ਅਤੇ ਪੰਜਾਬੀ ਨੂੰ ਦੂਜੇ ਨੰਬਰ ਤੇ ਰੱਖਿਆ ਜਾ ਰਿਹਾ ਹੈ। ਇਕ ਸਕੂਲ ਦਾ ਨਾਮ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਪੁਰ ਹੈ। ਇਸ ਸਕੂਲ ਦਾ ਸਾਰਾ ਸਟਾਫ ਵੀ ਹਿੰਦੀ ਹੀ ਬੋਲਦਾ ਹੈ। ਇੱਥੋਂ ਦੇ ਸਾਰੇ ਵਿਦਿਆਰਥੀ ਵੀ ਹਿੰਦੀ ਵਿੱਚ ਹੀ ਗੱਲ ਕਰਦੇ ਹਨ ਅਤੇ ਸਾਰੇ ਅਧਿਆਪਕ ਵੀ। ਹੁਣ ਹਿੰਦੀ ਪੜ੍ਹਾਵਾਂਗੇ, ਹਿੰਦੀ ਬੋਲਾਂਗੇ, ਗੁਰੂਆਂ ਦੇ ਨਾਮ ਤੇ ਸਕੂਲ ਹੈ। ਪੰਜਾਬੀ ਵਿੱਚ ਲਿਖਿਆ ਸਿੱਖ ਇਤਿਹਾਸ ਬੱਚੇ ਕਿਵੇਂ ਪੜ੍ਹਨਗੇ? ਗੁਰਬਾਣੀ ਕਿਵੇਂ ਪੜ੍ਹਨਗੇ? ਫਿਰ ਮੈਂ ਤਾਂ ਦਬਕੇ ਨਾਲ ਸਾਰੇ ਵਿਦਿਆਰਥੀਆਂ ਨੂੰ ਕਹਿ ਦਿੱਤਾ ਕਿ ਜੇਕਰ ਕਿਸੇ ਨੇ ਮੇਰੇ ਨਾਲ ਗੱਲ ਕਰਨੀ ਹੋਵੇ ਜਾਂ ਕੁੱਝ ਪੁੱਛਣਾ ਹੋਵੇ ਤਾਂ ਸਿਰਫ ਪੰਜਾਬੀ ਵਿੱਚ ਹੀ ਪੁੱਛਿਆ ਜਾਵੇ। ਤਾਂ ਬੱਚੇ ਕਹਿਣ ਲੱਗੇ "ਸਰ ਜੀ! ਫਿਰ ਹਮਨੇ ਪਾਨੀ ਪੀਣੇ ਕੀ ਲੀਏ ਜਾਣਾ ਹੋਗਾ ਤੋ, ਹਮ ਯਹ ਕਹੇਂਗੇ "ਸਰ, ਪਾਣੀ ਪੀ ਆਈਏ?" ਤੇ ਕਲਾਸ ਹੱਸਣ ਲੱਗ ਪਈ। ਮੈਂ ਜ਼ਰਾ ਕੁ ਝਿੜਕਦੇ ਹੋਏ ਕਿਹਾ ਘਰੇ ਰੋਟੀ ਖਾਂਦੇ ਆਪਣੀ ਮਾਂ ਕੋਲੋਂ ਪਾਣੀ ਮੰਗਣ ਲੱਗਿਆਂ ਕੀ ਕਹਿੰਦੇ ਹੁੰਦੇ ਜੇ? ਤਾਂ ਕਿਸੇ ਵਿਦਿਆਰਥੀ ਕੋਲ ਕੋਈ ਜੁਆਬ ਨਹੀਂ ਸੀ।

ਅਗਲੇ ਮਜਮੂਨ ਦੀ ਘੰਟੀ 'ਤੇ ਅਗਲੀ ਜਮਾਤ ਵਿੱਚ ਗਿਆ ਤਾਂ ਇੱਕ ਅਧਿਆਪਕਾ ਗਲਤੀ ਨਾਲ ਮੇਰੀ ਜਮਾਤ ਵਿੱਚ ਆ ਗਈ, ਸ਼ਾਇਦ ਉਹ ਵੀ ਸਕੂਲ ਵਿੱਚ ਨਵੀਂ ਸੀ। ਸੌਰੀ ਕਹਿ ਕੇ ਵਾਪਸ ਚਲੀ ਗਈ। ਇੰਨੇ ਨੂੰ ਇੱਕ ਵਿਦਿਆਰਥੀ ਬੋਲ ਉਠਿਆ, "ਸਰ ਜੀ, ਮੈਡਮ ਕੋ ਭੁਲੇਖਾ ਪੜ ਗਿਆ।" ਹੁਣ ਦੱਸੋ ਕੀ ਕਰੀਏ। ਇੱਥੇ ਤਾਂ ਆਵਾ ਹੀ ਊਤਿਆ ਪਿਆ ਹੈ। ਇਸ ਹਮਾਮ ਵਿੱਚ ਸਾਰੇ ਹੀ ਨੰਗੇ ਹਨ।

ਜਿੱਥੋਂ ਸਕੂਲਾਂ ਵਿੱਚੋਂ ਬੱਚਿਆਂ ਨੇ ਆਪਣੀ ਮਾਂ ਬੋਲੀ ਪੰਜਾਬੀ ਨੂੰ ਸਿੱਖਣਾ ਸੀ, ਜੇਕਰ ਉੱਥੋਂ ਦਾ ਮਾਹੌਲ ਇਸ ਤਰਾਂ ਦਾ ਹੋਵੇਗਾ ਤਾਂ ਪੰਜਾਬੀ ਕਦੋਂ ਤੱਕ ਕਾਇਮ ਰਹਿ ਸਕੂਗੀ। ਦੂਜਾ ਸਾਡੇ ਗੀਤਾਕਾਰਾਂ ਅਤੇ ਗਾਇਕਾਂ ਨੇ ਵੀ ਪੰਜਾਬੀ ਨੂੰ ਕਾਫੀ ਹੱਦ ਤੱਕ ਨੁਕਸਾਨ ਪਹੁੰਚਾਇਆ ਹੈ। ਸ਼ਹਿਰਾਂ ਵਿੱਚ ਲੱਗੇ ਪੰਜਾਬੀ ਭਾਸਾਂ ਵਿੱਚ ਵੱਡੇ ਸਾਇਨ ਬੋਰਡਾਂ ਵਿੱਚ ਵੀ ਬੇ-ਹਿਸਾਬ ਗਲਤੀਆਂ ਕੀਤੀਆਂ ਜਾਂਦੀਆਂ ਹਨ। ਇੱਥੋਂ ਤੱਕ ਕਿ ਗੁਰਦੁਆਰਾ ਸਾਹਿਬ ਵਿੱਚ ਲੱਗੇ ਸੂਚਨਾ ਬੋਰਡ ਵੀ ਦੇਖਣ ਵਾਲੇ ਹੀ ਹੁੰਦੇ ਹਨ।

ਜਿਸ ਕਰਕੇ ਪੰਜਾਬੀ ਬੋਲੀ ਨੂੰ ਸ਼ਰਮਸ਼ਾਰ ਹੋਣਾ ਪੈਂਦਾ ਹੈ। ਕੁੱਝ ਦੂਜੇ ਸੂਬੇ ਦੀਆਂ ਕੰਪਨੀਆਂ ਵੀ ਜਦ ਆਪਣਾ ਉਤਪਾਦ ਪੰਜਾਬ ਵਿੱਚ ਲਿਆ ਕੇ ਉਸਦੀ ਮਸ਼ਹੂਰੀ ਪੰਜਾਬੀ ਵਿੱਚ ਕਰਦਿਆਂ ਕਈ ਤਰ੍ਹਾਂ ਦੀਆਂ ਵੱਡੀਆਂ ਗਲਤੀਆਂ ਕਰ ਦਿੰਦੀਆਂ ਹਨ, ਜਿਸ ਕਰਕੇ ਪੰਜਾਬੀ ਦੀ ਦੁਰਗਤੀ ਹੋਰ ਵੀ ਜਿਆਦਾ ਹੁੰਦੀ ਹੈ। ਸੜਕਾਂ, ਮੁਹੱਲਿਆਂ, ਗਲੀਆਂ ਦੀਆਂ ਜਾਣਕਾਰੀਆਂ ਦਿੰਦੇ ਸੂਚਨਾਂ ਤਖਤੀਆਂ ਤੇ ਕਈ ਪ੍ਰਕਾਰ ਦੀਆਂ ਗਲਤੀਆਂ ਪਾਈਆਂ ਜਾਂਦੀਆਂ ਹਨ, ਜਿਸ ਨੂੰ ਸੁਧਾਰਨ ਵੱਲ ਕਦੇ ਕੋਈ ਧਿਆਨ ਨਹੀਂ ਦਿੱਤਾ ਜਾਂਦਾ।

ਇੱਕ ਵਾਰ ਅੰਮ੍ਰਿਤਸਰ ਦੀ ਆਰਟ ਗੈਲਰੀ ਵਿੱਚ ਪੰਜਾਬ ਦਿਵਸ ਮਨਾਇਆ ਗਿਆ। ਮੇਰਾ ਇੱਕ ਨਜ਼ਦੀਕੀ

ਸੱਜਣ ਮੈਨੂੰ ਵੀ ਉੱਥੇ ਲੈ ਗਿਆ। ਬਹੁੱਤ ਸੋਹਣਾ ਰੰਗਾਰੰਗ ਨਾਜ਼ਾਰਾ ਪੇਸ਼ ਕੀਤਾ ਗਿਆ। ਜਿਸ ਵਿੱਚ ਇਲਾਕੇ ਦੇ ਇੱਕ ਪ੍ਰਮੁੱਖ ਸਕੂਲ ਦੇ ਵਿਦਿਆਰਥੀਆਂ ਨੇ ਵੀ ਭਾਗ ਲਿਆ ਅਤੇ ਨਰਸਰੀ ਤੋਂ ਪਹਿਲੀ ਜਮਾਤ ਦੇ ਵਿਦਿਆਰਥੀਆਂ ਵੱਲੋਂ ਫੈਂਸੀ ਡਰੈੱਸ ਮੁਕਾਬਲਾ ਕਰਵਾਇਆ ਗਿਆ। ਸਟੇਜ ਸਕੱਤਰ ਦੀ ਭੂਮਿਕਾ ਵੀ ਸਕੂਲ ਦੀ ਹੀ ਇੱਕ ਅਧਿਆਪਕਾ ਨਿਭਾਅ ਰਹੀ ਸੀ, ਜਿਸਨੂੰ ਹਾਲ ਵਿੱਚ ਹੀ ਵਧੀਆ ਅਧਿਆਪਕ ਦਾ ਖਿਤਾਬ ਵੀ ਸਕੂਲ ਵੱਲੋਂ ਮਿਲਿਆ ਸੀ। ਉਸਨੇ ਵੀ ਪੰਜਾਬੀ ਬੋਲੀ ਬੋਲਣ, ਲਿਖਣ, ਪੜ੍ਹਨ ਤੇ ਜ਼ੋਰ ਦਿੰਦਿਆਂ ਸਾਰੇ ਬੈਠੇ ਸਰੋਤਿਆਂ ਨੂੰ ਪੰਜਬ ਦਿਵਸ ਦੀ ਵਾਧਾਈ ਦਿੱਤੀ। ਸਕੂਲ ਦੇ ਵਿਦਿਆਰਥੀਆਂ ਦੀ ਮੁਕਾਬਲੇ ਲਈ ਤਿਆਰੀ ਵੀ ਉਸੇ ਅਧਿਆਪਕਾ ਵੱਲੋਂ ਕਰਵਾਈ ਗਈ ਸੀ। ਜਿਸ ਵਿੱਚ ਵਿਦਿਆਰਥੀ ਨੇ ਮੰਚ (ਸਟੇਜ) ਤੇ ਆ ਕੇ ਆਪਣਾ ਨਾਮ, ਜਮਾਤ ਆਦਿਕ ਦੱਸਣਾ ਸੀ। ਪਰ ਜਿਹੜਾ ਵੀ ਵਿਦਿਆਰਥੀ ਮੰਚ ਤੇ ਆਵੇ ਆਉਂਦਿਆਂ ਹੀ ਤੋਤਲੀ ਜ਼ੁਬਾਨ ਵਿੱਚ ਸਕੂਲ ਵੱਲੋਂ ਸਿਖਾਏ ਚਾਰ ਸ਼ਬਦ "ਮਾਈ ਨੇਮ ਇਜ਼......... ਐਂਡ ਆਈ ਐਮ ਰੀਡ ਇੰਨ......" ਹੁਣ ਮੰਚ ਸੰਚਾਲਕ ਦਾ ਮੂੰਹ ਵੇਖਣ ਵਾਲਾ ਸੀ। ਪਰ ਗੱਲ ਸੰਭਾਲਦੀ ਕਹਿਣ ਲੱਗੀ ਇਸ ਬੱਚੇ ਦੇ ਕਹਿਣ ਦਾ ਮੱਤਲਬ ਹੈ ਕਿ ਇਸਦਾ ਨਾਮ.............. ਹੈ ਅਤੇ ਇਹ ਫਲ੍ਹਾਣੀ ਜਮਾਤ ਵਿੱਚ ਪੜ੍ਹਦਾ ਹੈ। ਇਸ ਤਰ੍ਹਾਂ ਜਿੰਨ੍ਹੇ ਵੀ ਵਿਦਿਆਰਥੀ ਆਏ ਸਾਰਿਆਂ ਨੇ ਹੀ ਜਾਣ-ਪਛਾਣ ਅੰਗਰੇਜੀ ਵਿੱਚ ਕਰਵਾਈ। ਆਹ ਹਾਲ ਹੈ ਸਾਡੇ ਸਕੂਲਾਂ ਦਾ, ਤੇ ਪੰਜਾਬ ਦਿਵਸ ਮਨਾਉਣ ਲਈ ਬੱਚਿਆਂ ਨੂੰ ਸਕੂਲ ਵਿੱਚ ਤਿਆਰੀ ਕਰਵਾਉਣ ਵਾਲਿਆਂ ਦਾ।

ਬੀਤੇ ਵਰ੍ਹੇ ਅੰਮ੍ਰਿਤਸਰ ਦੇ ਸੱਭ ਤੋਂ ਮਹਿੰਗੇ ਅਤੇ ਮਸ਼ਹੂਰ ਸਕੂਲ ਵਿੱਚ ਜਾਣ ਦਾ ਸਬੱਬ ਬਣਿਆ। ਦਸਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਕਿਸੇ ਵਿਸ਼ੇ ਤੇ ਅਰਜ਼ੀ ਲਿਖਣ ਲਈ ਕਿਹਾ ਤਾਂ 22 ਵਿਦਿਆਰਥੀਆਂ ਦੀ ਜਮਾਤ ਵਿੱਚੋਂ 19 ਵਿਦਿਆਰਥੀ 'ਸਤਿ ਸ੍ਰੀ ਅਕਾਲ' ਸ਼ੁੱਧ ਸਾਫ ਅਖਰਾਂ ਵਿੱਚ ਨਹੀਂ ਲਿਖ ਸਕੇ। ਇਹੀ ਹਾਲ ਬਹੁਤੇ ਸਕੂਲਾਂ ਵਿੱਚ ਹੈ ਜਿਥੇ ਬੱਚਿਆਂ ਨੇ ਪੈਂਤੀ ਤੋਂ ਸ਼ੁਰੂ ਹੋ ਕੇ ਪੂਰਾ ਪੰਜਾਬ ਪੜ੍ਹਨਾ ਸੀ ਤੇ ਫਿਰ ਪੂਰਾ ਸੰਸਾਰ ਪਰ ਉਹ ਅੱਜ ਆਪ ਕੇਵਲ ਪੰਜਾਬੀ ਪੜ੍ਹਨ ਤੋਂ ਵੀ ਅਪਹਾਜ ਹੋ ਚੁੱਕੇ ਹਨ। ਇਹ ਗੱਲ ਕੇਵਲ ਇੱਕ ਦੋ ਜਾਂ ਤਿੰਨ ਸਕੂਲਾਂ ਦੀ ਨਹੀਂ,ਇੱਥੇ ਹਰ ਸਕੂਲ ਦਾ ਹੀ ਇਹੀ ਹਾਲ ਅਤੇ ਵੱਡੀ ਗਿਣਤੀ ਵਿੱਚ ਸਕੂਲਾਂ ਰਾਹੀਂ ਮਾਂ ਬੋਲੀ ਦਾ ਗਲਾ ਬੜੀ ਹੀ ਬੇਦਰਦੀ ਨਾਲ ਘੁਟਿਆ ਜਾ ਰਿਹਾ ਹੈ। ਪਰ ਇਸ ਨੂੰ ਰੋਕਿਆ ਤਾਂ ਹੀ ਜਾ ਸਕੇਗਾ ਜਦੋਂ ਅਸੀਂ ਆਪਣਾ ਆਪ ਪਹਿਚਾਣ ਕੇ ਪਹਿਲਾਂ ਆਪ ਆਪਣੀ ਮਾਂ ਬੋਲੀ ਲਈ ਅੱਗੇ ਆਵਾਂਗੇ ਅਤੇ ਆਪਣੇ ਘਰ ਤੋਂ ਮਾਂ ਬੋਲੀ ਬੋਲਣ ਦੀ ਸ਼ੁਰੂਆਤ ਕਰਾਂਗੇ ਕਿਉਂਕਿ ਕੇਵਲ ਸਕੂਲਾਂ ਤੇ ਦੋਸ਼ ਲਗਾ ਕੇ ਦੋਸ਼ ਮੁਕਤ ਅਸੀਂ ਵੀ ਨਹੀਂ ਹੋ ਸਕਦੇ।

ਸੋ ਲੋੜ ਹੈ ਸਾਰੇ ਹੀ ਸੁਚੇਤ ਹੋ ਕੇ ਆਪਣੀ ਮਾਂ ਬੋਲੀ ਨੂੰ ਬਚਾਉਣ ਵਾਸਤੇ ਸਾਂਝਾ ਉੱਦਮ ਕਰੀਏ। ਵਿਆਹ ਸ਼ਾਦੀਆਂ ਦੇ ਕਾਰਡ, ਸੱਦਾ ਪੱਤਰ, ਦੁਕਾਨਾਂ ਦੇ ਬੋਰਡ ਆਦਿਕ ਪੰਜਾਬੀ ਵਿੱਚ ਲਿਖਵਾਉਣ ਨੂੰ ਪਹਿਲ ਦੇਈਏ। ਤਾਂ ਕਿ ਪੰਜਾਬ ਵਿੱਚ ਆਉਣ ਵਾਲੇ ਕਿਸੇ ਵੀ ਸੈਲਾਨੀ ਉੱਤੇ ਪੰਜਾਬ, ਪੰਜਾਬੀ, ਪੰਜਾਬੀਅਤ ਦਾ ਰੰਗ ਹੋਰ ਵੀ ਗੂੜ੍ਹਾ ਪੈ ਸਕੇ। ਯਾਦ ਰੱਖੋ ਮਾਂ ਬੋਲੀ ਹੀ ਮਨੁੱਖ ਦੀ ਪਛਾਣ ਹੰਦੀ ਹੈ।

ਮੈਂ ਕਿਸੇ ਵੀ ਬੋਲੀ ਨੂੰ ਮਾੜਾ ਨਹੀਂ ਕਹਿੰਦਾ, ਨਾ ਹੀ ਇਹ ਕਹਿੰਦਾ ਹਾਂ ਕਿ ਉਹ ਬੋਲੀ ਨਾ ਸਿੱਖੀ ਜਾਵੇ ਅਤੇ ਨਾ ਬੋਲੀ ਜਾਵੇ। ਮੇਰਾ ਕਹਿਣਾ ਤਾਂ ਕੇਵਲ ਇੰਨਾ ਹੈ ਕਿ ਆਪਣੀ ਬੋਲੀ ਨੂੰ ਨਾ ਭੁਲੋ। ਨਾ ਹੀ ਮੈਂ ਕੋਈ ਪੰਜਾਬੀ ਦਾ ਵਿਦਵਾਨ ਹਾਂ, ਪਰ ਮੈਨੂੰ ਤਾਂ ਬਸ ਐਨਾ ਪਤਾ ਹੈ ਕਿ ਪੰਜਾਬੀ ਮੇਰੀ ਮਾਂ ਬੋਲੀ ਹੈ। ਗੁਰੂਆਂ ਦੀ ਬੋਲੀ ਹੈ। ਅਸੀਂ ਪੰਜਾਬੀ ਹਾਂ।

ਸਾਰੀਆਂ ਭਾਸ਼ਾਵਾਂ ਦੀ ਜਾਣਕਾਰੀ ਰੱਖੋ, ਲੋੜ ਪੈਣ ਤੇ ਬੋਲੋ, ਲਿਖੋ, ਸਮਝਾਉ, ਪਰ ਆਪਣੀ ਮਾਂ ਬੋਲੀ ਨੂੰ ਛੱਡ ਕੇ, ਭੁੱਲ ਕੇ ਨਹੀਂ।

ਕਿਸੇ ਨੇ ਬੜਾ ਵਧੀਆ ਕਿਹਾ ਹੈ: ਮਾਂ ਬੋਲੀ ਨੂੰ ਭੁੱਲ ਜਾਉਗੇ, ਕੱਖਾਂ ਵਾਂਗੂੰ ਰੁਲ ਜਾਉਗੇ।

# ਸਿੱਖ ਇਤਿਹਾਸ ਵਿਚ ਸਤਿਕਾਰਯੋਗ ਸਥਾਨ ਰੱਖਣ ਵਾਲੀ ਬੀਬੀ ਅਮਰੋ ਜੀ

*ਰਮੇਸ਼ ਬੱਗਾ ਚੋਹਲਾ*

ਸਿੱਖ ਧਰਮ ਵਿਚ ਇਸਤਰੀ ਦਾ ਬਹੁਤ ਹੀ ਸਤਿਕਾਰਯੋਗ ਸਥਾਨ ਹੈ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਦੀ ੧੯ਵੀਂ ਪਾਉੜੀ ਦੇ ਸਲੋਕ ਵਿਚ ਮਨੁੱਖੀ ਸਮਾਜ ਵਿਚ ਇਸਤਰੀ ਦੀ ਮਹੱਤਤਾ ਨੂੰ ਬਿਆਨ ਕਰਦਿਆਂ ਲਿਖਿਆ ਹੈ ਕਿ :-

ਭੰਡੁ ਮੁਆ, ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥
ਸੋ ਕਿਉ ਮੰਦਾ ਆਖੀਐ,ਜਿਤੁ ਜੰਮਹਿ ਰਾਜਾਨ॥

ਜਿਹੜੀ ਔਰਤ ਰਾਜਿਆਂ,ਭਗਤਾਂ ਅਤੇ ਸੂਰਮਿਆਂ ਨੂੰ ਜਨਮ ਦਿੰਦੀ ਹੈ ਭਲਾ ਉਸ ਔਰਤ ਨੂੰ ਮਾੜੀ ਕਿਵੇਂ ਕਿਹਾ ਜਾ ਸਕਦਾ ਹੈ। ਗੁਰੂ ਸਾਹਿਬ ਦੀ ਇਸ ਇਨਕਲਾਬੀ ਸੋਚ ਵਿਚੋਂ ਪੈਦਾ ਹੋਈ ਔਰਤ ਦੀ ਸਤਿਕਾਰਤ ਹਸਤੀ ਕਾਰਨ ਬਹੁਤ ਸਾਰੀਆਂ ਬੀਬੀਆਂ ਦਾ ਸਿੱਖ ਧਰਮ ਨਾਲ ਡੂੰਘਾ ਅਤੇ ਸਦੀਵੀ ਸੰਬੰਧ ਰਿਹਾ ਹੈ। ਇਹ ਸੰਬੰਧ ਗੁਰਬਾਣੀ ਅਤੇ ਕੁਰਬਾਨੀ ਦੋਵਾਂ ਯੁੱਗਾਂ ਵਿਚ ਹੀ ਬਣਿਆ ਰਿਹਾ ਹੈ। ਗੁਰਬਾਣੀ ਯੁੱਗ ਵਿਚ ਗੁਰੂ ਨਾਨਕ ਦੇ ਘਰ/ਵਿਚਾਰਧਾਰਾ ਨਾਲ ਜੁੜੀਆਂ ਹੋਈਆਂ ਇਸਤਰੀਆਂ ਵਿਚ ਹੀ ਸ਼ਾਮਿਲ ਹੈ ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਦਾ ਨਾਮ।

ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਸਿੱਖੀ ਵਿਚ ਉਭਾਰਨ ਵਾਲੀ ਬੀਬੀ ਅਮਰੋ ਦਾ ਜਨਮ ੧੫੩੨ ਈ. ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਮਾਤਾ ਖੀਵੀ ਜੀ ਦੇ ਘਰ ਇਤਿਹਾਸਕ ਨਗਰ ਖਡੂਰ ਸਾਹਿਬ ਸਾਹਿਬ ਵਿਖੇ ਹੋਇਆ। ਘਰੇਲੂ ਮਾਹੌਲ ਧਾਰਮਿਕ ਹੋਣ ਕਰਕੇ ਬੀਬੀ ਜੀ ਦਾ ਬਚਪਨ ਵੀ ਧਾਰਮਿਕ ਰੰਗ ਵਿਚ ਰੰਗਿਆ ਹੋਇਆ ਸੀ ।

ਗੁਰੂ ਅੰਗਦ ਦੇਵ ਜੀ ਜਿਥੇ ਬੱਚਿਆਂ ਨੂੰ ਗੁਰਮੁੱਖੀ ਦੀ ਪੜ੍ਹਾਈ ਕਰਵਾਇਆ ਕਰਦੇ ਸਨ ਉਥੇ ਉਨ੍ਹਾਂ ਨੂੰ ਗੁਰਬਾਣੀ ਵੀ ਕੰਠ ਕਰਵਾਇਆ ਕਰਦੇ ਸਨ। ਬੀਬੀ ਅਮਰੋ ਜੀ ਨੇ ਆਪਣੀ ਮੁੱਢਲੀ ਤਲੀਮ ਵੀ ਗੁਰੂ ਪਿਤਾ ਕੋਲੋਂ ਹੀ ਹਾਸਲ ਕੀਤੀ। ਮਾਤਾ ਖੀਵੀ ਜੀ ਵੀ ਆਪਣੀ ਸੁੱਘੜ-ਸਿਆਣੀ ਧੀ ਨੂੰ ਜਿਥੇ ਗੁਰੂ ਨਾਨਕ ਪਾਤਸ਼ਾਹ ਦੇ ਉਦੇਸ਼ ਅਤੇ ਉਪਦੇਸ਼ ਤੋਂ ਗਿਆਤ ਕਰਵਾਉਂਦੇ ਸਨ ਉਥੇ ਗੁਰੂ ਸਾਹਿਬ ਦੇ ਸਿੱਖਾਂ ਦੇ ਪਰਉਪਕਾਰੀ ਜੀਵਨ ਤੋਂ ਵੀ ਚੰਗੀ ਤਰ੍ਹਾਂ ਜਾਣੂੰ ਕਰਵਾਇਆ ਕਰਦੇ ਸਨ। ਮਾਤਾ ਜੀ ਵੱਲੋਂ ਮਿਲੀ ਸੁਚੱਜੀ ਅਗਵਾਈ ਸਦਕਾ ਬੀਬੀ ਜੀ ਨੂੰ ਬਹੁਤ ਸਾਰੀ ਗੁਰਬਾਣੀ ਕੰਠ ਹੋ ਗਈ ਸੀ। 'ਸਿਧ ਗੋਸਟਿ' ਦੀ ਬਾਣੀ ਦਾ ਪਾਠ ਉਹ ਜ਼ੁਬਾਨੀ ਹੀ ਕਰਿਆ ਕਰਦੇ ਸਨ।

ਉਮਰ ਦੇ ਵਧਣ ਦੇ ਨਾਲ ਬੀਬੀ ਅਮਰੋ ਜੀ ਉਪਰ ਗੁਰਮਤਿ ਦਾ ਰੰਗ ਹੋਰ ਵੀ ਗੂੜ੍ਹਾ ਚੜ੍ਹਨ ਲੱਗਾ। ਚੁੱਲ੍ਹਾ-ਚੌਂਕਾ ਕਰਦਿਆਂ ਵੀ ਉਹ ਆਪਣੀ ਸੁਰਤ ਪਰਮਾਤਮਾ ਨਾਲ ਜੋੜੀ ਰੱਖਦੇ ਸਨ। ਇਸ ਜੁੜਾਵ/ਲਗਾਵ ਕਾਰਨ ਹੀ 'ਸੂਰਜ ਪ੍ਰਕਾਸ਼' ਦੇ ਲਿਖਾਰੀ ਭਾਈ ਸੰਤੋਖ ਸਿੰਘ ਜੀ ਨੇ ਬੀਬੀ ਜੀ ਨੂੰ 'ਭਗਤੀ ਦਾ ਜਿਉਂਦਾ-ਜਾਗਦਾ ਸਰੂਪ' ਕਿਹਾ ਹੈ। ਉਨ੍ਹਾਂ ਨੇ ਲਿਖਿਆ ਹੈ ਇੰਝ ਲੱਗਦਾ ਹੈ ਜਿਵੇਂ ਭਗਤੀ ਨੇ ਸਰੀਰਕ ਰੂਪ ਧਾਰਨ ਕਰਕੇ ਗੁਰੂ ਅੰਗਦ ਦੇਵ ਜੀ ਦੇ ਘਰ ਜਨਮ ਲੈ ਲਿਆ ਹੋਵੇ:-

ਭਗਤਿ ਧਾਰ ਬਪੁ ਅਪਨੋ,ਉਪਜੀ ਸਤਿਗੁਰ ਧਾਮ॥

ਬੀਬੀ ਅਮਰੋ ਜੀ ਦਾ ਆਨੰਦ-ਕਾਰਜ ਪਿੰਡ ਬਾਸਰਕੇ ਗਿੱਲਾਂ ਦੇ ਵਸਨੀਕ ਭਾਈ ਮਾਣਕ ਚੰਦ (ਗੁਰੂ ਅਮਰਦਾਸ ਜੀ ਦੇ ਛੋਟੇ ਭਰਾਤਾ) ਦੇ ਸਪੁੱਤਰ ਭਾਈ ਜੱਸੂ ਜੀ ਨਾਲ ਹੋਇਆ। ਇਹ ਪਿੰਡ ਗੁਰੂ ਰਾਮਦਾਸ ਜੀ ਦਾ ਨਾਨਕਾ ਪਿੰਡ ਵੀ ਹੈ।

ਬੀਬੀ ਅਮਰੋ ਜੀ ਨੂੰ ਹੁਣ ਤੱਕ ਬਹੁਤ ਸਾਰੀ ਗੁਰਬਾਣੀ ਕੰਠ ਹੋ ਚੁੱਕੀ ਸੀ ਅਤੇ ਉਨ੍ਹਾਂ ਦਾ ਗਲਾ ਵੀ ਬਹੁਤ ਸੁਰੀਲਾ ਸੀ। ਜਦੋਂ ਉਹ ਮਧੁਰ ਆਵਾਜ਼ ਵਿਚ ਬਾਣੀ ਪੜ੍ਹਦੇ ਤਾਂ ਸੁਣਨ ਵਾਲਿਆਂ ਦੇ ਹਿਰਦੇ ਆਤਮਿਕ ਆਨੰਦ ਨਾਲ ਭਰ ਜਾਂਦੇ ਸਨ। ਇਸ ਤਰ੍ਹਾਂ ਦਾ ਹੀ ਆਤਮਿਕ ਆਨੰਦ ਇੱਕ ਦਿਨ ਬਾਬਾ ਅਮਰਦਾਸ ਜੀ ਨੂੰ ਵੀ ਆਇਆ

ਸੀ ਜਦੋਂ ਉਨ੍ਹਾਂ ਨੇ ਬੀਬੀ ਜੀ ਦੇ ਮੁਖਾਰਬਿੰਦ 'ਚੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਾਰੂ ਰਾਗ ਵਿਚ ਉਚਾਰਣ ਕੀਤਾ ਹੋਇਆ ਸ਼ਬਦ 'ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ', ਸੁਣਿਆ। ਇਨ੍ਹਾਂ ਦਿਨਾਂ ਵਿਚ ਬਾਬਾ ਜੀ ਨੂੰ ਇਕ ਬ੍ਰਹਮਚਾਰੀ ਸਾਧੂ ਨੇ ਨਿਗੁਰੇ ਹੋਣ ਦਾ ਮੇਹਣਾ ਮਾਰਿਆ ਸੀ ਅਤੇ ਉਹ ਇੱਕ ਸੱਚੇ ਗੁਰੂ ਦੀ ਭਾਲ ਵਿਚ ਸਨ। ਇਹ ਸ਼ਬਦ ਸੁਣ ਕੇ ਬਾਬਾ ਜੀ ਨੂੰ ਗੁਰੂ ਦੀ ਮਹੱਤਤਾ ਬਾਰੇ ਸਮਝ ਆ ਗਈ ਅਤੇ ਉਨ੍ਹਾਂ ਨੇ ਬੀਬੀ ਅਮਰੋ ਜੀ ਕੋਲੋਂ ਉਸ ਸ਼ਬਦ ਦੇ ਸਿਰਜਣਹਾਰ ਬਾਰੇ ਜਾਣਕਾਰੀ ਹਾਸਲ ਕੀਤੀ। ਬੀਬੀ ਜੀ ਨੇ ਦੱਸਿਆ ਕਿ 'ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਆ ਹੋਇਆ ਹੈ,ਜਿਨ੍ਹਾਂ ਦੀ ਗੱਦੀ ਉਪਰ ਹੁਣ ਗੁਰੂ ਪਿਤਾ (ਗੁਰੂ ਅੰਗਦ ਦੇਵ) ਜੀ ਬਿਰਾਜਮਾਨ ਹਨ।'

ਇਹ ਸੁਣ ਕੇ ਉਨ੍ਹਾਂ ਨੇ ਬੀਬੀ ਅਮਰੋ ਜੀ ਨੂੰ ਨਾਲ ਲਿਆ ਅਤੇ ਪਿੰਡ ਬਾਸਰਕੇ ਗਿੱਲਾਂ ਤੋਂ ਗੁਰੂ ਕੀ ਨਗਰੀ ਖਡੂਰ ਸਾਹਿਬ ਨੂੰ ਚਾਲੇ ਪਾ ਦਿੱਤੇ। ਇੱਥੇ ਪਹੁੰਚ ਕੇ ਜਦੋਂ ਬਾਬਾ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ ਤਾਂ ਉਨ੍ਹਾਂ ਦੀ ਭਟਕਣ ਖਤਮ ਹੋ ਗਈ। ਉਨ੍ਹਾਂ ਦੀ ਉਮਰ ਉਸ ਵਕਤ ਛੇ ਦਹਾਕੇ ਪਾਰ ਕਰ ਚੁੱਕੀ ਸੀ ਅਤੇ ਗੁਰੂ ਅੰਗਦ ਦੇਵ ਜੀ ਅਜੇ ੩੭ ਸਾਲ ਦੇ ਹੀ ਸਨ। ਗੁਰੂ ਸਾਹਿਬ ਦੇ ਚਰਨਾਂ ਵਿਚ ਰਹਿ ਕੇ ਬਾਬਾ ਜੀ ਨੇ ਸੇਵਾ ਅਤੇ ਸਿਮਰਨ ਨੂੰ ਆਪਣੇ ਜੀਵਨ ਦਾ ਆਧਾਰ ਬਣਾ ਲਿਆ ਅਤੇ ੧੧-੧੨ ਸਾਲ ਦੀ ਸਖਤ ਘਾਲਣਾ ਤੋਂ ਬਾਅਦ ਪਰਮਪਦ (ਗੁਰਿਆਈ) ਪਦਵੀ ਤੱਕ ਪਹੁੰਚ ਗਏ। ਇਸ ਪਦਵੀ ਦੀ ਪ੍ਰਾਪਤੀ ਨਾਲ ਜਿਥੇ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦੇ ਦਰਬਾਰ ਵਿੱਚੋਂ ਰੱਜਵਾਂ ਸਤਿਕਾਰ ਮਿਲਿਆ ਉੱਥੇ ਸਿੱਖ ਇਤਿਹਾਸ ਵਿਚ ਬੀਬੀ ਅਮਰੋ ਜੀ ਨੂੰ ਵੀ ਇੱਕ ਵਿਸ਼ੇਸ਼ ਅਤੇ ਵੱਖਰੀ ਪਹਿਚਾਣ ਮਿਲ ਗਈ।

ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਆਪਣਾ ਮਹੱਤਵਪੂਰਨ ਯੋਗਦਾਨ ਪਾਉਣ ਵਾਲੀ ਬੀਬੀ ਅਮਰੋ ਜੀ ਨੇ ਆਪਣਾ ਅੰਤਿਮ ਸਵਾਸ ਆਪਣੇ ਸਹੁਰੇ ਪਿੰਡ ਬਾਸਰਕੇ ਗਿੱਲਾਂ ਵਿਖੇ ਲਿਆ, ਜਿਥੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਇਸ ਨੂੰ ਬੀਬੀ ਅਮਰੋ ਜੀ ਦਾ ਦੇਹਰਾ ਵੀ ਕਿਹਾ ਜਾਂਦਾ ਹੈ।

----- 0 -----

*9463132719*

ਸਫਾ 12 ਦਾ ਬਾਕੀ

ਬਹਾਦਰ ਦਾ ਮੁੱਖ ਡੇਰਾ ਰਿਆਸੀ ( ਜੰਮੂ- ਕਸ਼ਮੀਰ ) ਵਿਚ ਹੈ ਅਤੇ ਇਸ ਸਮੇਂ ਇਸ ਡੇਰੇ ਦੇ ਗੱਦੀਦਾਰ ਬਾਬਾ ਜਤਿੰਦਰ ਪਾਲ ਸਿੰਘ ਜੀ ਸੋਢੀ ਹਨ ਜੋ ਆਪਣੀ ਪ੍ਰਭਾਵਸ਼ਾਲੀ ਸਖਸ਼ੀਅਤ ਨਾਲ ਸੰਗਤਾਂ ਦਾ ਮਾਰਗ - ਦਰਸ਼ਨ ਕਰ ਰਹੇ ਹਨ। ਜੂਨ 2016 ਵਿਚ ਸਮੁੱਚੀਆਂ ਸੰਗਤਾਂ ਵੱਲੋਂ ਬੰਦਾ ਸਿੰਘ ਬਹਾਦਰ ਜੀ ਦੀ 300 ਸਾਲਾ ਯਾਦਗਾਰ ਬੜੇ ਧੂਮ-ਧਾਮ ਨਾਲ ਮਨਾਈ ਜਾ ਰਹੀ ਹੈ । ਬਾਬਾ ਜਤਿੰਦਰਪਾਲ ਸਿੰਘ ਜੀ ਦੀ ਰਹਿਨੁਮਾਈ ਹੇਠ ਸੰਗਤਾਂ ਦਾ ਭਾਰੀ ਇਕੱਠ ਰਿਆਸੀ ਡੇਰੇ ਤੋਂ 31 ਮਈ ਨੂੰ ਚੱਲੇਗਾ ਜੋ ਜੰਮੂ ਤੋਂ ਹੁੰਦਾ ਹੋਇਆ ਪੰਜਾਬ ਦੇ ਇਲਾਕਿਆਂ ਵਿਚੋਂ ਲੰਘਦਾ , ਮੋਹਾਲੀ ਦੇ ਚੱਪੜਚਿੱੜੀ ਦੇ ਸਥਾਨ ਤੋਂ ਚੰਡੀਗੜ੍ਹ ਤੋਂ ਹੁੰਦੇ ਹੋਏ ਹਰਿਆਣਾ ਪ੍ਰਾਂਤ ਦੇ ਪੰਚਕੂਲਾ ਵਿਖੇ ਗੁਰਦਵਾਰਾ ਨਾਢਾ ਸਾਹਿਬ ਰਾਤ ਨੂੰ ਠਹਿਰਾਉ ਕਰਕੇ ਅਗਲੀ ਸਵੇਰ ਇੱਥੋਂ ਹੀ ਹਰਿਆਣਾ ਪ੍ਰਾਂਤ ਦੇ ਰਸਤੇ ਕਈ ਸਥਾਨਾਂ ਤੋਂ ਹੁੰਦੇ ਕਪਾਲ ਮੋਚਨ ਗੁਰਦਵਾਰਾ ਸਾਹਿਬ ਤੋਂ ਕਿਲਾ ਲੋਹਗੜ੍ਹ ਪੁੱਜ ਕੇ ਇਸ ਸਥਾਨ ਨੂੰ ਸ਼ਰਧਾਂਜਲੀ ਅਰਪਿਤ ਕਰਦੇ ਹੋਏ ਅਗਲਾ ਤੇ ਆਖਰੀ ਪੜਾਅ ਦਿੱਲੀ ਪੁੱਜਣ ਦਾ ਹੈ । ਹਰਿਆਣਾ ਸਰਕਾਰ ਵੱਲੋ ਬਾਬਾਜੀ ਨੂੰ ਸਰਕਾਰੀ ਅਤਿੱਥੀ ( state Guest ) ਦੇ ਤੌਰ ਤੇ ਜੀ ਆਇਆਂ ਕਹਿੰਦਿਆਂ ਸਨਮਾਨ ਦਿੱਤਾ ਜਾਵੇਗਾ । ਦਿੱਲੀ ਪੁੱਜਣ ਤੇ ਦਿੱਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਸਮੁੱਚਾ ਪਰੋਗਰਾਮ ਕਰਨ ਦੀ ਯੋਜਨਾ ਹੈ । ਦਿੱਲੀ ਵਿਖੇ ਮਹਿਰੌਲੀ ਦੇ ਕੋਲ ਸ਼ਰਧਾਂਜਲੀ ਵੱਜੋਂ ਪਾਰਕ ਵਿਚ ਬਾਬਾ ਬੰਦਾ ਸਿੰਘ ਬਹਾਦਰ ਜੀ ਦਾ ਸਨਮਾਨਿਤ ਬੁੱਤ ਲਗਾਇਆ ਜਾਏਗਾ । ਇਤਨੀ ਸ਼ੋਹਰਤ ਦੇ ਹੁੰਦਿਆਂ ਹੋਇਆਂ ਵੀ ਬੰਦਾ ਸਾਧਾਰਣ ਖਾਣਾ ਖਾਂਦਾ ਅਤੇ ਇੱਕ ਲੰਬਾ ਚੋਲਾ ਹੀ ਪਹਿਨਦਾ । ਮਹਾਨ ਕਵੀ ਰਬਿੰਦਰ ਨਾਥ ਟੈਗੋਰ ਨੇ 'ਸ਼ਰਧਾਂਜਲੀ' ਕਵਿਤਾ ਜੋ ਬੰਗਾਲੀ ਭਾਸ਼ਾ ਵਿਚ ਹੈ , ਬੰਦਾ ਬਹਾਦਰ ਬਾਰੇ ਲਿੱਖੀ ਸੀ । ਅਜਿਹੇ ਕੌਮੀ ਮਹਾਨ ਜਰਨੈਲ ਨੂੰ ਯਾਦ ਕਰਨਾ ਅਤੇ ਉਸ ਦੇ ਪਾਏ ਪੂਰਨਿਆਂ 'ਤੇ ਚੱਲਣ ਦੀ ਸਿੱਖ ਜਗਤ ਨੂੰ ਸਦਾ ਹੀ ਲੋੜ ਰਹੇਗੀ ।

09463327557

----- 0 -----

# ਗੁਰਬਾਣੀ 'ਚ ਵਰਤੇ 'ਕੁਦਰਤਿ' ਅਤੇ 'ਕਰਤਾਰ' ਅੱਖਰਾਂ ਦੇ, ਸ਼ਬਦੀ ਅਰਥਾਂ ਅਤੇ ਭਾਵ-ਅਰਥਾਂ 'ਚ ਅੰਤਰ ਕੀ ਹੈ ?

*ਗੁਰਬਚਨ ਸਿੰਘ 'ਮੋਹਾਲੀ'*

0 ਸਭ ਤੋਂ ਪਹਿਲਾਂ ਤਾਂ ਇਸ ਗੱਲ ਨੂੰ ਸਮਝਣ ਵਿਚਾਰਨ ਦੀ ਲੋੜ ਹੈ, ਕਿ 'ਕੁਦਰਤਿ' ਅਤੇ 'ਕਰਤਾਰ' ਅੱਖਰਾਂ ਵਿੱਚ ਅੰਦਰ ਕੀ ਹੈ? ਇਸ ਦਾ ਕਾਰਨ ਇਹ:

- ਕਿਉਂਕਿ ਅੱਜਕਲ (ਗੁਰਮਤਿ-ਪੱਖੋਂ ਘੱਟ-ਸੋਝੀ ਰੱਖਣ ਵਾਲੇ ਮਨੁੱਖਾਂ ਦੀ ਗੱਲ ਤਾਂ ਪਾਸੇ ਰਹੀ), 'ਸਗੋਂ ਚੰਗੇ ਪੜ੍ਹੇ-ਲਿਖੇ' ਅਤੇ 'ਵੱਡੇ- ਨਾਮਣੇ ਵਾਲੇ' ਸੱਜਣਾਂ ਨੂੰ ਵੀ:
- 'ਕੁਦਰਿਤ' ਸ਼ਬਦ ਨੂੰ, (ਕੁਦਰਿਤ ਦੇ ਮਾਲਕ) 'ਕਰਤਾਰ' ਦੀ ਪ੍ਰਥਾਇ ਵਰਤਦੇ ਹੋਏ, ਆਮ ਤੌਰ ਤੇ ਹੀ ਵੇਖੀ-ਸੁਣੀਂਦਾ ਹੈ, ਜਿਵੇਂ:

*'ਕੁਦਰਤਿ ਦੀ ਕਿਰਪਾ ਹੋਈ, ਤਾਂ ਨਾਮ ਜਪ ਲਵਾਂਗੇ'*
*'ਕੁਦਰਤਿ ਦੀ ਮਰਜ਼ੀ ਅੱਗੇ, ਕਿਸੇ ਦਾ ਜ਼ੋਰ ਨਹੀਂ ਚਲਦਾ'*
*'ਕੁਦਰਤਿ ਸਾਡੇ ਉਤੇ ਮਿਹਰਬਾਨ ਹੈ, ਸਾਰੇ ਕੰਮ ਰਾਸ ਹੋਈ ਜਾਂਦੇ ਹਨ।'*
*'ਜਗਤ ਵਿੱਚ ਹਰੇਕ ਕਾਰਜ, ਕੁਦਰਤਿ ਦੀ ਮਰਜ਼ੀ ਨਾਲ ਹੀ ਹੋ ਸਕਦਾ ਹੈ।'*

- ਅਸਲ ਭਾਵ ਇਹ, ਕਿ "ਅਜਿਹੇ ਅਣਜਾਨ-ਸੱਜਣ (ਆਪਣੇ ਵਲੋਂ), 'ਕੁਦਰਤਿ' ਸ਼ਬਦ ਦੀ ਵਰਤੋਂ 'ਪਰਮਾਤਮਾ' ਦੀ ਪ੍ਰਥਾਇ ਕਰ ਰਹੇ ਹੁੰਦੇ ਹਨ, ਜੋ ਇੱਕ ਵੱਡ ਭੁੱਲ ਹੈ।

0 "ਪਰ, ਇਸ ਵੱਡੀ ਭੁੱਲ ਦਾ ਕਾਰਨ ਕੀ ਹੈ?"

"ਕਿਉਂਕਿ, (ਆਪਣੇ-ਆਪ ਵਿੱਚ ਤਾਂ) 'ਕੁਦਰਤਿ ਬੇਬੱਸ ਹੈ', ਜਿਹੜੀ (ਕਰਤਾਰ ਦੀ ਮਰਜ਼ੀ ਤੋਂ ਬਿਨਾਂ) ਕੁਝ ਨਹੀਂ ਕਰ ਸਕਦੀ।" ਜਿਵੇਂ ਹੇਠਾਂ ਦਿੱਤੀਆਂ ਕੁਝ ਮਿਸਾਲਾਂ ਤੋਂ ਸਪੱਸ਼ਟ ਹੋ ਜਾਂਦਾ ਹੈ।

- ਜਿਵੇਂ ਅਸੀਂ ਅਨੇਕਾਂ ਪ੍ਰਕਾਰ ਦੇ ਚਿੱਤਰ ਵੇਖਦੇ ਹਾਂ, ਪਰ ਇਨ੍ਹਾਂ ਚਿੱਤਰਾਂ ਦੇ (ਆਪਣੇ) ਵੱਸ ਵਿੱਚ ਕੁਝ ਨਹੀਂ। "ਇਹ ਤਾਂ ਇਨ੍ਹਾਂ-ਚਿੱਤਰਾਂ ਦੇ ਬਣਾਉਣ ਵਾਲੇ 'ਚਿੱਤਰਕਾਰ' ਦੀ ਮਰਜ਼ੀ ਹੈ, ਕਿ ਇਨ੍ਹਾਂ ਨੂੰ ਭੰਨੇ, ਤੋੜੇ, ਬਦਲੇ, ਜਾਂ ਹੋਰ ਨਵੇਂ ਬਣਾ ਲਵੇ, 'ਇਸ ਵਿੱਚ ਇਨ੍ਹਾਂ ਚਿੱਤਰਾਂ ਦਾ (ਆਪਣਾ) ਕੋਈ ਦਖਲ ਨਹੀਂ।"
- ਇਸੀ ਪ੍ਰਕਾਰ, ਅਸੀਂ ਨਿੱਕੇ, ਵੱਡੇ ਕਈ ਪ੍ਰਕਾਰ ਦੇ (ਪੱਥਰਾਂ ਅਥਵਾ ਧਾਤੂ ਆਦਿਕਾਂ ਦੇ) ਅਨੇਕਾਂ ਬੁੱਤ ਵੇਖਦੇ ਹਾਂ। "ਇਨ੍ਹਾਂ-ਬੁੱਤਾਂ, ਅਥਵਾ ਮੂਰਤੀਆਂ ਦੇ (ਆਪਣੇ) ਵੱਸ ਵਿੱਚ ਕੁਝ ਨਹੀਂ (ਅਤੇ ਨਾ ਹੀ ਇਨ੍ਹਾਂ ਨੂੰ ਕੁਝ ਸੋਝੀ ਹੈ)। ਇਹ ਤਾਂ 'ਬੁੱਤ-ਘਾੜੇ' ਅਥਵਾ 'ਮੂਰਤੀਕਾਰ' ਦੀ ਮਰਜ਼ੀ ਹੈ, ਕਿ ਉਹ ਆਪਣੀਆਂ ਕਰਿਤੀਆਂ ਨੂੰ ਜਿਵੇਂ ਮਰਜ਼ੀ ਹੈ ਵਰਤ ਲਵੇ (ਕਿਉਂਕਿ ਇਨ੍ਹਾਂ-ਕਰਿਤੀਆਂ ਦੇ ਵੱਸ ਵਿੱਚ ਕੁਝ ਨਹੀਂ)।
- ਜਿਵੇਂ ਨਿੱਕੇ, ਵੱਡੇ, ਕੱਚੇ, ਪਿੱਲੇ ਅਨੇਕਾਂ ਪ੍ਰਕਾਰ ਦੇ ਭਾਂਡੇ ਘੁਮਿਆਰ ਬਣਾਉਂਦਾ ਹੈ, "ਪਰ ਇਨ੍ਹਾਂ-ਭਾਂਡਿਆਂ ਦੇ ਵੱਸ ਵਿੱਚ ਕੁਝ ਨਹੀਂ। ਇਹ ਤਾਂ (ਭਾਂਡਿਆਂ ਨੂੰ ਬਣਾਉਣ ਵਾਲੇ) 'ਘੁਮਿਆਰ' (ਅਥਵਾ 'ਲੁਹਾਰ') ਦੀ ਮਰਜ਼ੀ ਹੈ, ਕਿ ਉਹ ਆਪਣੇ ਬਣਾਏ-ਭਾਂਡਿਆਂ ਦੀ ਵਰਤੋਂ, 'ਜਿਥੇ-ਚਾਹੇ' ਅਤੇ 'ਜਿਵੇਂ ਚਾਹੇ' ਕਰ ਸਕਦਾ ਹੈ।"
- "ਇਸੀ ਪ੍ਰਕਾਰ 'ਕੁਦਰਤਿ' ਅਤੇ 'ਕਰਤਾਰ' ਦਾ ਹਾਲ ਹੈ।"

ਭਾਵ ਇਹ, ਹੈ:

- "ਕੁਦਰਤਿ ਦੇ ਹੱਥ ਵਿੱਚ ਕੁਝ ਨਹੀਂ, ਅਤੇ ਨਾ ਹੀ ਉਸ ਨੂੰ ਕੋਈ ਸੋਝੀ ਹੈ।"
- ਜਦਕਿ, 'ਕਰਤਾਰ' ਆਪ ਹੀ, ਸਭ-ਕੁਝ 'ਕਰਨ ਕਰਾਵਨ ਜੋਗ' ਅਤੇ 'ਸਰਬ-ਕਲਾ ਸਮਰੱਥ' ਹੈ। 'ਜਿਹੜਾ (ਕਿਸੇ ਤੋਂ ਸਲਾਹ-ਮਸ਼ਵਰਾ ਲਏ ਬਿਨਾਂ) ਆਪਣੀ ਬਣਾਈ ਕੁਦਰਤਿ ਤੋਂ ਮਨਚਾਹੀ-ਕਾਰ ਕਰਾ ਸਕਦਾ ਹੈ', ਜਿਵੇਂ ਪਾਵਨ ਗੁਰਫੁਰਮਾਨ ਹਨ:

"ਹਰਿ ਜੋ ਕਿਛੁ ਕਰੇ, ਸੁ ਆਪੇ ਆਪੇ,

ਓਹੁ ਪੂਛਿ ਨ ਕਿਸੈ ਕਰੇ ਬੀਚਾਰਿ॥" (ਅੰਗ ੧੧੩੫)
"ਬੀਓ ਪੂਛਿ ਨ ਮਸਲਤਿ ਧਰੈ॥
ਜੋ ਕਿਛੁ ਕਰੈ, ਸੁ ਆਪਹਿ ਕਰੈ॥ (ਅੰਗ ੮੬੩)
"ਚਚਾ ਰਚਿਤ ਚਿਤ੍ਰ ਹੈ ਭਾਰੀ॥
ਤਜਿ ਚਿਤ੍ਰੈ, ਚੇਤਹੁ ਚਿਤਕਾਰੀ॥" (ਅੰਗ ੩੪੦)

0 ਗੁਰਬਾਣੀ ਵਿੱਚ, 'ਕੁਦਰਤਿ' ਅਤੇ 'ਕਰਤਾਰ' ਸ਼ਬਦਾਂ ਨੂੰ (ਸੰਖੇਪ ਵਿੱਚ) ਹੇਠਾਂ ਦਿੱਤੇ 'ਸ਼ਬਦ ਅਰਥਾਂ' ਅਤੇ 'ਭਾਵ ਅਰਥਾਂ' ਵਿੱਚ ਵਰਤਿਆ ਗਿਆ ਹੈ:

**'ਕੁਦਰਤਿ'**

'ਪਰਮਾਤਮਾ', ਅਥਵਾ 'ਕਰਤਾਰ' ਦੀ:
'ਕਲਾ', 'ਤਾਕਤ', 'ਸ਼ਕਤੀ', ਅਥਵਾ 'ਹੁਕਮ' ਆਦਿਕ।
'ਕਰਤਾਰ ਦਾ ਰਚਿਆ ਜਗਤ-ਤਮਾਸ਼ਾ।'
'ਜਗਤ ਦੀ ਹਰੇਕ-ਸ਼ੈ ਆਦਿਕ, ਸਭ ਕੁਝ ਹੀ 'ਕੁਦਰਿਤ' ਹੈ।

**'ਕਰਤਾਰ'**

'ਕੁਦਰਤਿ', ਅਥਵਾ 'ਜਗਤ-ਖੇਡ' ਦੀ:
'ਸਿਰਜਨਾ ਕਰਨ ਵਾਲਾ'
'ਪਾਲਨਾ ਕਰਨ ਵਾਲਾ'
'ਸਾਰ-ਸੰਭਾਲ ਕਰਨ ਵਾਲਾ'-(ਪਰਮਾਤਮਾ)
(ਜਿਹੜਾ ਬੜਾ ਅਦਭੁੱਤ, ਅਕੱਥ, ਅਜੋਨੀ, ਅਕਾਲ, ਨਿਰਭਉ, ਨਿਰਵੈਰ ਅਤੇ ਅਪਰੰਪਾਰ ਆਦਿਕ
ਬੇਅੰਤ-ਸਿਫ਼ਤਾਂ ਦਾ ਮਾਲਕ ਹੈ।

0 ਗੁਰਬਾਣੀ ਵਿੱਚ, (ਕੁਦਰਤਿ ਦੇ ਸਿਰਜਨਹਾਰ) - "ਪਰਮਾਤਮਾ ਨੂੰ, ਕਿਸ ਕਾਰਨ 'ਅਕੱਥ' 'ਅਪਾਰ' ਅਤੇ 'ਅਦਭੁੱਤ' ਆਦਿਕ ਨਾਮਾਂ ਨਾਲ ਯਾਦ ਕੀਤਾ ਜਾਂਦਾ ਹੈ?
-ਇਸਦਾ ਕਾਰਨ ਇਹ, ਕਿਉਂਕਿ "ਕਰਤਾਰ ਦੀ ਸਿਰਜੀ ਹੋਈ 'ਕਿਸੇ ਵੀ ਸ਼ੈ', 'ਕਿਸੇ ਵੀ ਕਾਰੀਗਰੀ', ਕਿਸੇ ਵੀ 'ਵਿਸਮਾਦੀ-ਕਲਾ' ਵਲ ਨਜ਼ਰ ਮਾਰ ਵੇਖੋ, "ਹਰੇਕ ਪਾਸੇ, ਹਰੇਕ-ਥਾਂ ਅਤੇ ਹਰੇਕ-ਸ਼ੈ ਵਿੱਚ ਹੀ ਸਮਰੱਥ 'ਪਰਮਾਤਮਾ ਦੀ ਅਦਭੁੱਤ-ਕਾਰੀਗਰੀ', 'ਪ੍ਰਬੀਨਤਾ' ਅਤੇ 'ਵਿਸਮਾਦਤਾ' ਦੇ ਦਰਸ਼ਨ ਹੀ ਹੋਣਗੇ (ਅਰਥਾਤ 'ਕਰਤਾਰ' ਦੀ ਜੋਤਿ ਲਿਸ਼ਕਾਰੇ-ਮਾਰਦੀ ਪ੍ਰਤੀਤ ਹੋਵੇਗੀ')।"

0 "ਪ੍ਰੰਤੂ, ਕਰਤਾਰ ਦੀ ਜੋਤਿ ਦੇ ਲਿਸ਼ਕਾਰੇ ਕਿਵੇਂ, ਅਤੇ ਕਿਨ੍ਹਾਂ ਮਨੁੱਖਾਂ ਨੂੰ ਪ੍ਰਤੀਤ ਹੁੰਦੇ ਹਨ:
- ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਹੇਠਾਂ ਦਿੱਤੇ ਅਨੁਸਾਰ ਹੈ:

**"ਕੁਦਰਤਿ ਦੇਖਿ ਰਹੇ ਮਨੁ ਮਾਨਿਆ॥**
**ਗੁਰ ਸਬਦੀ, ਸਭੁ ਬ੍ਰਹਮੁ ਪਛਾਨਿਆ॥**
**ਨਾਨਕ ਆਤਮ ਰਾਮੁ ਸਬਾਇਆ,**
**ਗੁਰ ਸਤਿਗੁਰ ਅਲਖੁ ਲਖਾਇਆ॥" (ਅੰਗ ੧੦੪੩)**

ਇਸੀ ਪ੍ਰਕਾਰ
"ਆਤਮ ਮਹਿ ਰਾਮੁ, ਰਾਮ ਮਹਿ ਆਤਮ,
ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ, ਸਬਦਿ ਪਛਾਣੀ,
ਦੁਖ ਕਾਟੈ, ਹਉ ਮਾਰਾ॥"
(ਅੰਗ ੧੧੫੩)

0 "ਹੁਣ ਆਪਣੇ-ਵਿਸ਼ੇ ਨੂੰ ਸਮਝਣ ਵਾਸਤੇ (ਇਸ ਨਾਲ ਸਬੰਧਿਤ) ਕੁਝ ਨੁਕਤਿਆਂ ਦੀ ਵਿਚਾਰ ਕਰਦੇ ਹਾਂ:
"ਸ੍ਰਿਸ਼ਟੀ ਦੀ ਖੇਡ ਹੋਂਦ ਵਿੱਚ ਆਉਣ ਤੋਂ ਪਹਿਲਾਂ, ਇਹ 'ਕੁਦਰਤ ਕਿਸ ਰੂਪ ਵਿੱਚ ਸੀ?"
"ਕੁਦਰਤਿ ਵਾਲੀ ਇਹ-ਖੇਡ, 'ਕਦੋਂ ਤੇ ਕਿਵੇਂ' ਹੋਂਦ ਵਿੱਚ ਆ ਜਾਂਦੀ ਹੈ?"
"ਕੁਦਰਤਿ ਦੀ ਦਿੱਸਦੀ-ਅਣਦਿਸੱਦੀ ਹਰੇਕ-ਸ਼ੈ, ਕਿਸ ਪ੍ਰਕਾਰ 'ਕਰਤਾਰ ਦੇ ਭੈ' (ਅਥਵਾ 'ਹੁਕਮ') ਵਿੱਚ, ਆਪਣੇ ਜ਼ਿਮੇਂ ਲੱਗੀਆਂ ਜਿੰਮੇਵਾਰੀਆਂ ਨੂੰ, ਨੇਮ ਨਾਲ ਨਿਭਾਉਂਦੀ ਹੋਈ 'ਵਿਸਮਾਦ' ਪੈਦਾ ਕਰਦੀ ਚਲੀ ਜਾ ਰਹੀ ਹੈ?"
"ਹੁਣ, ਕਰਮਵਾਰ-ਵਿਚਾਰ ਕਰਦੇ ਹਾਂ":
"ਸ੍ਰਿਸ਼ਟੀ ਰੂਪੀ-'ਕੁਦਰਤਿ ਦੀ ਖੇਡ' ਹੋਂਦ ਵਿੱਚ ਆਉਣ ਤੋਂ ਪਹਿਲਾਂ, 'ਕੁਦਰਤਿ' ਕਿਸ-ਰੂਪ ਵਿੱਚ ਸੀ'?"
-ਪਾਵਨ ਗੁਰਬਾਣੀ-ਫੁਰਮਾਨ ਹੈ:
"ਕੁਦਰਤਿ ਕਵਣ ਕਹਾ ਵੀਚਾਰ" ਗੁਰਬਚਨਾਂ ਅਨੁਸਾਰ, "ਜਗਤ-ਰਚਨਾ ਤੋਂ ਪਹਿਲਾਂ, 'ਕੁਦਰਤਿ ਸੰਬੰਧੀ' ਕੁਝ ਵੀ ਦੱਸਿਆ ਨਹੀਂ ਜਾ ਸਕਦਾ", ਕਿਉਂਕਿ ਉਸ ਤੋਂ ਪਹਿਲਾਂ ਕੇਵਲ 'ਪ੍ਰਮਾਤਮਾ ਆਪ ਹੀ (ਮਾਨੋ)' ਬੇਅੰਤ ਸਮੇਂ ਤੱਕ

ਸੁੰਨ-ਸਮਾਧੀ ਲਾਈ ਬੈਠਾ ਸੀ', ਅਤੇ 'ਉਸ-ਸਮੇਂ ਸਬੰਧੀ ਮਨੁੱਖ ਦੀ ਬੁੱਧੀ ਕੁਝ ਵੀ ਅੰਦਾਜ਼ਾ ਨਹੀਂ ਲਾ ਸਕਦੀ।'

ਹਾਂ, ਇਸ ਗੱਲ ਨੂੰ ਕੇਵਲ-ਸਮਝਣ ਦੀ ਖਾਤਰ, ਬੱਸ ਇਤਨਾ ਹੀ ਆਖਿਆ ਜਾ ਸਕਦਾ ਹੈ:

"ਉਦੋਂ, ਨਾ ਧਰਤੀ ਸੀ, ਨਾ ਆਕਾਸ਼ ਸੀ, ਨਾ ਦਿਨ ਸੀ, ਨਾ ਰਾਤ ਸੀ, ਨਾ ਚੰਦ ਸੀ, ਨਾ ਹੀ ਸੂਰਜ ਸੀ",

"ਨਾ ਜਗਤ ਦੀਆਂ ਖਾਣੀਆਂ ਸਨ, ਨਾ ਬਾਣੀਆਂ ਸਨ। ਤਦੋਂ ਨਾ ਹਵਾ ਸੀ, ਨਾ ਪਾਣੀ ਸੀ",

"ਨਾ ਸਮੁੰਦਰ ਸਨ, ਅਤੇ ਨਾ ਹੀ ਨਦੀਆਂ ਵਿੱਚ ਪਾਣੀ ਵਹਿ ਰਿਹਾ ਸੀ।"

"ਉਸ ਸਮੇਂ ਪ੍ਰਮਾਤਮਾ, (ਮਾਨੋਂ) ਆਪਣੇ ਆਪ ਵਿੱਚ ਹੀ ਸੁੰਨ ਸਮਾਧੀ ਲਾਈ ਬੈਠਾ ਸੀ," ਜਿਵੇਂ ਪਾਵਨ ਗੁਰਬਚਨ ਹਨ:

**"ਖਾਣੀ ਨਾ ਬਾਣੀ, ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥ ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ॥"**

*(ਅੰਗ ੧੦੩੫)*

**"ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ, ਹੁਕਮੁ ਅਪਾਰਾ॥ ਨਾ ਦਿਨੁ ਰੈਨਿ, ਚੰਦੁ ਨ ਸੂਰਜੁ, ਸੁੰਨਿ ਸਮਾਧਿ ਲਗਾਇਦਾ॥"**

*(ਅੰਗ ੧੦੩੫)*

**"ਤਦਹੁ ਆਕਾਸੁ ਨ ਪਾਤਾਲੁ ਹੈ, ਨਾ ਤ੍ਰੈ ਲੋਈ॥ ਤਦਹੁ ਆਪੇ ਆਪਿ ਨਿਰੰਕਾਰੁ ਹੈ, ਨ ਓਪਤ ਹੋਈ॥ ਜਿਉ ਤਿਸੁ ਭਾਵੈ ਤਿਵੈ ਕਰੇ; ਤਿਸੁ ਬਿਨੁ ਅਵਰੁ ਨ ਕੋਈ।"**

*(ਅੰਗ ੫੦੯)*

"ਫਿਰ, ਕੁਦਰਤਿ ਵਾਲੀ ਇਹ ਖੇਡ, 'ਕਦੋਂ ਤੇ ਕਿਵੇਂ' ਹੋਂਦ ਵਿੱਚ ਆ ਜਾਂਦੀ ਹੈ?"

-ਇਹ ਤਾਂ, "ਜਦੋਂ ਕਦੇ ਸੁੰਨ ਸਮਾਧੀ ਲਾਈ ਬੈਠੇ ਕਰਤਾਰ ਨੂੰ, 'ਇੱਕ ਤੋਂ ਅਨੇਕ ਹੋ ਜਾਣ ਦਾ ਫੁਰਨਾ (ਵਿਚਾਰ) ਆਉਂਦਾ ਹੈ', ਤਾਂ ਉਸ ਦੇ ਇੱਕੋ-ਹੁਕਮ ਨਾਲ (ਇਕ ਖਿਨ ਵਿੱਚ 'ਕੁਦਰਤਿ-ਰੂਪੀ ਸਾਰਾ-ਅਡੰਬਰ' ਝੱਟ ਹੋਂਦ ਵਿੱਚ ਆ ਜਾਂਦਾ ਹੈ।

ਅਤੇ ਇਸੇ-ਪ੍ਰਕਾਰ, "ਪ੍ਰਮਾਤਮਾ ਆਪਣੀ ਚਾਹਤ ਅਨੁਸਾਰ (ਇੱਕ ਖਿਨ ਵਿੱਚ ਹੀ) ਸਾਰੀ-ਕੁਦਰਤਿ ਦਾ ਨਾਸ ਵੀ ਕਰ ਦੇਂਦਾ ਹੈ", ਜਿਵੇਂ ਗੁਰਫੁਰਮਾਨ ਹਨ:

**"ਇਕ ਖਿਨਹਿ ਥਾਪਿ ਉਥਾਪਦਾ,**
**ਘੜਿ ਭੰਨਿ ਕਰਨੈਹਾਰੁ॥"**

*(ਅੰਗ ੯੮੮)*

**"ਕੀਤਾ ਪਸਾਉ ਏਕੋ ਕਵਾਉ॥**
**ਤਿਸ ਤੇ ਹੋਏ ਲਖ ਦਰੀਆਉ॥**

('ਜਪੁ'ਜੀ)

**"ਏਹੁ ਆਕਾਰੁ ਤੇਰਾ ਹੈ ਧਾਰਾ॥**
**ਖਿਨ ਮਹਿ ਬਿਨਸੈ, ਕਰਤ ਨ ਲਾਗੈ ਬਾਰਾ॥"**

*(ਅੰਗ ੧੧੨੮)*

0 ਫਿਰ ਇਹ ਗੱਲ ਵੀ ਨਹੀਂ, ਕਿ "ਪਰਮਾਤਮਾ ਸਾਰੀ-ਕੁਦਰਤਿ ਨੂੰ ਬਣਾ ਕੇ, 'ਆਪ ਵੱਖਰਾ ਹੋ ਕੇ ਬਹਿ ਜਾਂਦਾ ਹੋਵੇ', ਨਹੀਂ, ਸਗੋਂ ਉਹ ਕੁਦਰਤਿ ਨੂੰ ਆਪਣਾ ਸਹਾਰਾ (ਆਸਾਰਾ) ਦੇਂਦਾ ਹੋਇਆ, ਇਸ ਦੀ ਸੰਭਾਲ ਵੀ ਕਰਦਾ ਹੈ।"

ਉਹ ਕੁਦਰਤਿ ਦੀਆਂ ਸਾਰੀਆਂ ਲੋੜਾਂ ਨੂੰ ਬਾਖੂਬੀ ਜਾਣਦਾ ਹੈ, ਅਤੇ 'ਉਹ ਆਪ ਹੀ ਸਾਰਿਆਂ-ਕਰਮਾਂ ਨੂੰ ਵੇਖਦਾ ਹੋਇਆ, ਸਾਰਿਆਂ ਦੇ ਦਿਲਾਂ ਦੀਆਂ ਗੱਲਾਂ ਨੂੰ, ਅਤੇ 'ਆਪਣੇ-ਹੁਕਮ ਨੂੰ' ਜਾਣਦਾ ਹੈ, ਜਿਵੇਂ:

"ਕੁਦਰਤਿ ਬੀਚਾਰੇ, ਧਾਰਣ ਧਾਰੇ,
ਜਿਨਿ ਕੀਆ ਸੋ ਜਾਣੈ॥
ਆਪੇ ਵੇਖੈ, ਆਪੇ ਬੂਝੈ,
ਆਪੇ ਹੁਕਮੁ ਪਛਾਣੈ॥"

(ਅੰਗ ੫੭੯)

"ਕੁਦਰਤਿ ਦੀ ਹਰੇਕ-ਸ਼ੈ, ਕਿਸ-ਪ੍ਰਕਾਰ 'ਕਰਤਾਰ ਦੇ ਭੈ ਵਿੱਚ' (ਹੁਕਮ ਵਿੱਚ) ਆਪਣੀ ਜ਼ਿਮੇਵਾਰੀ ਨੂੰ ਨਿਭਾਉਂਦੀ ਹੋਈ 'ਵਿਸਮਾਦੀ ਹਾਲਤ' ਉਤਪੰਨ ਕਰਦੀ ਜਾਂਦੀ ਹੈ?"

ਜਿਵੇਂ ਪਾਵਨ-ਗੁਰਫੁਰਮਾਨ ਹਨ:

**"ਭੈ ਵਿਚਿ ਪਵਣੁ ਵਹੈ ਸਦਵਾਉ॥**

*ਬਾਕੀ ਸਫਾ 33 'ਤੇ*

# ਸ਼ਬਦ ਗੁਰੂ ਅਤੇ ਰਾਜ

*ਗਿ: ਨਾਹਰ ਸਿੰਘ ਨਾਹਰ'*

"ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ" ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨ ਪ੍ਰਗਾਸ।" ਸੁਖਮਨੀ ਸਾਹਿਬ ਬਿਨਾਂ ਸਹੀ ਗਿਆਨ ਤੋਂ ਗਿਆਨੀ ਭੀ ਅਗਿਆਨੀ ਹੁੰਦੇ ਹਨ। ਪੜ੍ਹੇ ਲਿਖੇ ਤਾਂ ਬੇ ਸਮਝ ਹੁੰਦੇ ਹੀ ਹਨ ਜੋ ਸਬਦਾਂ ਵਿਚਲਾ ਗੂੜ੍ਹ, ਗਿਆਨ ਨਹੀਂ ਸਮਝ ਪਾਉਂਦੇ। ਸੰਤ, ਸੰਭਲੇ ਹੋਏ ਤਤਪਰਜ। ਸੰਤ ਕਿਉਂ ਕਿ ਨਿਤਨੇਮੀ ਹੁੰਦੇ ਹਨ। ਇਸ ਕਰਕੇ ਉਨ੍ਹਾਂ ਦੀ ਸੋਚ ਚੱਕੀ ਦੇ ਬਰੀਕ ਪੀਸਣ ਵਰਗੀ ਹੁੰਦੀ ਹੈ। ਆਮ ਰੋਜ਼ਮਰਾ ਦੀ ਜ਼ਿੰਦਗੀ ਵਿੱਚ ਡੰਗ ਟਪਾਊ ਨਿਤਨੇਮੀ ਬਹੁਤੇ ਹੁੰਦੇ ਹਨ। ਪੱਕੇ ਨਿਤਨੇਮੀ ਵਿਰਲੇ।

ਸ਼ਬਦ ਦੀ ਜਾਣਕਾਰੀ ਅੱਖਰਾਂ ਦੇ ਸੁਮੇਲ ਅਤੇ ਪਹੁੰਚ ਅਰਥਾਂ ਦਾ ਪ੍ਰਗਟਾਵਾ ਗੁਰਬਾਣੀ ਵਿੱਚ ਆਮ ਹੈ। ਜਪੁਜੀ ਸਾਹਿਬ ਵਿੱਚ ਉਨੀਵੀਂ ਪਾਉੜੀ ਵਿੱਚ ਇਧਰ ਇਸ਼ਾਰਾ ਹੈ।"

ਅਸੰਖ ਨਾਮ ਅਸੰਖ ਥਾਵ।
ਅਗੰਮ ਅਗੰਮ ਅਸੰਖ ਲੋਅ।
ਅੱਖਰੀ ਨਾਵ ਅੱਖਰੀ ਸਲਾਹ। ਆਦਿਕ

ਗੁਰਬਾਣੀ ਵਿੱਚ ਅੱਖਰ ਲਗ-ਮਾਤਰਾ ਕੋਈ ਭੀ ਵਾਧੂ ਨਹੀਂ ਲਾਈ ਗਈ। ਜੇਕਰ ਸਾਨੂੰ ਵੱਧ ਮਾਤਰਾਂ ਲਗਦੀਆਂ ਹਨ ਤਾਂ ਸਾਡੀ ਬੇਸਮਝੀ ਹੈ। ਇਹ ਲਗ-ਮਾਤਰਾਂ ਪਹੁੰਚ ਅਰਥਾਂ ਲਈ ਲਾਈਆਂ ਗਈਆਂ ਹਨ, ਜੋ ਦਰੁਸਤ ਹਨ।

ਹੁਣ ਅਸਲੀ ਵਿਸ਼ੇ ਵੱਲ ਆਈਏ ਸ਼ਬਦ ਗੁਰੂ। ਅੱਖਰਾਂ ਰਾਹੀਂ ਸ਼ਬਦ ਬਣਦੇ ਹਨ, ਪਰ ਗੁਰੂ ਰਾਹੀਂ ਦਰਸ਼ਨੀ ਸ਼ਬਦ ਸਾਰਥਕ ਬਣਦੇ ਹਨ। ਹੁਣ ਸ਼ਬਦ ਦੇ ਪਹੁੰਚ ਅਰਥ ਲਓ। ਸਹੀ ਬਨਾਇਆ ਦਰਸ਼ਨ। ਗੁਰੂ, ਗੁਪਤ ਰੂਪ। ਹੁਣ ਅੰਗ੍ਰੇਜ਼ੀ ਵਿੱਚ ਭੀ ਸਮਝੀਏ। **Tone-Technically original naturally ethical (eloquent)** ਭੀ ਲਿਖ ਸਕਦੇ ਹਾਂ। ਹੁਣ **(Mentor) Master, Mature Approved satiated technically eloquent (ethical) reasonable.**

ਮਿਸਾਲ ਦੇ ਤੌਰ ਤੇ ਗੁਰੂ ਸਾਹਿਬ ਦੇ ਮੁਖਰਬਿੰਦ ਤੋਂ ਪ੍ਰਗਟ ਸ਼ਬਦ। ਆਪਾਂ ਨਿਤਨੇਮ ਗੁਰਦੁਆਰੇ ਜਾਂਦੇ ਹਾਂ। ਉੱਥੇ ਗੁਰਦੁਆਰੇ ਅੰਦਰ ਵੜਣ ਤੋਂ ਪਹਿਲਾਂ ਦੋ ਸ਼ਬਦਾਂ ਦੇ ਦਰਸ਼ਨ ਹੁੰਦੇ ਹਨ। (1) ਸਤਿਨਾਮੁ (2) ਵਾਹਿਗੁਰੂ। ਇਹ ਦੋਵੇਂ ਸ਼ਬਦ ਗੁਰੂ ਦੇ ਵਰੋਸਾਏ ਅਤੇ ਗੁਰੂ ਪ੍ਰਤੀ ਆਸਥਾ ਭਰਪੂਰ ਹਨ। ਸਦਾਚਾਰ ਤਿਆਰ ਨਾਲ ਮੁਕਤੀ । ਸਮਾਜਕ ਢਾਂਚਾ ਪਰਖੋ ਭਾਵੇਂ ਖੰਡ ਮੰਡਲ, ਸਭ ਥਾਂ ਸਦਾਚਾਰ ਪ੍ਰਵਰਤਿਤ ਹੈ। ਸੰਸਾਰਕ ਵਰਤਾਰਾ ਪਰਖੋ। ਸਤਿ, ਸਤ ਅਸੀਂ ਨਿੰਬੂ ਦਾ ਪੀਂਦੇ ਹਾਂ ਪਰ ਬੀਜ ਤਾਂ ਨਹੀਂ ਖਾਂਦੇ ? ਇਹ ਬੀਜ ਰੂਪ ਨਾਮੁ ਹੈ, ਜਿਸ ਨਾਲ ਮੁਕਤੀ ਹੁੰਦੀ ਹੈ। ਸੰਸਾਰ ਦਾ ਜਮੁ ਜਨਮ ਮੁਕਤੀ ਇਸ ਤਰ੍ਹਾਂ ਹੀ ਹੈ। ਇਕ ਨਾਮ ਅਸੀਂ ਨਾਮਿ ਭੀ ਪੜ੍ਹਦੇ ਹਾਂ ਜੋ ਨਾਲ ਮਿਲਵਰਤਣ ਦਾ ਸੂਚਕ ਹੈ। ਜਿਸੁ ਨਾਲ ਜੀਵਨ ਭਵਜਲ ਤੋਂ ਪਾਰ ਭਾਵ ਸਹਿਲਾ ਸੌਖਾ ਬਤੀਤ ਹੁੰਦਾ ਹੈ। ਇਹ ਸਤਿਨਾਮ **In order** ਚੱਲਣ ਦੀ ਰਜਾ ਹੈ **Likewise** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਦੋ ਕਿਸਮ ਦੇ ਹੀ ਨਾਮ ਆਏ ਹਨ। ਨਾਮੁ ਅਤੇ ਨਾਮਿ। ਨਾਲ ਮੁਕਤੀ ਅਤੇ ਨਾਲ ਮਿਲਵਰਤਣ ਜੇ ਤੁਸੀਂ ਗੁਰੂ ਨਾਲ ਕਰੋਗੇ। ਇਵੇਂ ਹੀ ਰਾਮੁ ਸ਼ਬਦ ਜਾਂ ਰਾਮ ਸ਼ਬਦ ਹੈ। ਇਹਦੇ ਅਰਥ ਭੀ ਰਾਜ ਮੁਕਤੀ, ਰਾਜ ਮਲਕ ਹੈ।

ਹੁਣ ਵਾਹਿਗੁਰੂ ਸ਼ਬਦ ਵਿਚਾਰੀਏ। ਵਾਹਿਗੁਰੂ, ਵਾਹ ਹਿਕਮਤ, ਗੁਪਤ-ਰੂਪ। ਗੁਰੂ ਦੀਆਂ ਰਮਜ਼ਾਂ ਗੁਪਤ ਰੂਪ ਹਨ। ਇਹ ਇੱਕ ਐਸੀ ਹਿਕਮਤ ਹੈ ਜਿਸ ਦੀ ਵਾਹ ਵਾਹ ਹੀ ਕੀਤੀ ਜਾ ਸਕਦੀ ਹੈ। ਕੋਈ ਕਾਣਮੀਣ ਨਹੀਂ।

ਜਪੁਜੀ ਸਾਹਿਬ ਵਿੱਚ ਮੂਲ ਮੰਤਰ ਸਮੁੱਚੇ ਸ੍ਰਿਸ਼ਟੀ ਦੇ ਪਸਾਰੇ ਦੀ ਮੂਲ ਵਿਆਖਿਆ ਹੈ। ਬਾਕੀ ਪਾਉੜੀਆਂ ਹਨ। ਕੌਣ ਨਹੀਂ ਜਾਣਦਾ ਕਿ ਜੇ ਪਾਉੜੀ ਚੜਾਂਗੇ ਤਾਂ ਹੀ ਉਪਰ ਪੁਜਾਂਗੇ। ਸਿਖਰ ਤੇ ਪਹੁੰਚ ਕੇ ਸਲੋਕ ਸੋਨੇ ਤੇ ਸੁਹਾਗਾ ਹੈ। ਜੋ ਨਿਤਨੇਮ ਬਿਨਾਂ ਸਮਝ ਨਹੀਂ ਪੈਂਦਾ। ਪਾਉੜੀਆਂ ਵਿੱਚ ਗੂੜ੍ਹ ਗਿਆਨ ਹੈ ਜੋ ਨਿਤਨੇਮ ਦਾ ਮੁਥਾਜ ਹੈ। ਕੋਠੇ ਤੇ ਚੜ੍ਹਨ ਲਈ

ਟੰਬੇ ਟੰਬੇ ਤੇ ਪੈਰ ਧਰਨਾ ਪੈਂਦਾ ਹੈ। ਪੈਂਦਾ ਭੀ ਹਰ ਰੋਜ਼ ਹੈ ਜਦ ਅਸੀਂ ਪਹੁੰਚਣਾ ਹੋਵੇ ਸਿਖਰ।

ਅਗਲੀ ਗੱਲ ਅਸੀ 'ਰਾਜ ਦੀ ਕਰਦੇ ਹਾਂ। ਅੰਗਰੇਜ਼ੀ ਵਿੱਚ ਇਸ ਨੂੰ ਸਟੇਟ (State) ਕਹਿੰਦੇ ਹਨ। ਰਾਜ ਦਾ ਰਾਜ ਕੀ ਹੈ? ਇਸ ਨੂੰ ਸਮਝਣ ਲਈ ਸਾਨੂੰ ਸੁਆਰਥਕ ਅਤੇ ਪਰਮਾਰਥਕ ਦੋਵੇਂ ਪਹੁੰਚਾਂ ਅਪਨਾਉਣੀਆਂ ਪੈਣਗੀਆਂ।

ਰਾਜ ਦਾ ਰਾਜ ਤਾਂ ਭੇਤ ਹੁੰਦਾ ਹੈ ਜਿਸ ਨੂੰ ਸਾਰੇ ਜਾਣਦੇ ਹਨ। ਇੱਕ ਰਾਜ, ਜੋ ਸਭ ਤੇ ਰਾਜ ਕਰਦਾ ਹੈ ਇਹ ਵਿਸ਼ੇਸ਼ ਵਰਗ ਅਤੇ ਇਲਾਕੇ ਨਾਲ ਸਬੰਧਤ ਹੈ ਜਿਸ ਨੂੰ ਸਟੇਟ ਅੰਗ੍ਰੇਜ਼ੀ ਵਿੱਚ State ਜਲਦੀ ਸਮਝ ਪੈਂਦਾ ਹੈ। System, Territory and termed eligibity ਇਹ ਅਜੇ ਤੱਕ ਸੁਆਰਥਕ ਹੈ ਭਾਵੇਂ ਅਖੌਤੀ ਲੋਕਰਾਜ ਦੇ ਤੌਰ ਤੇ ਹੀ ਕਿਉਂ ਨਾ ਵਿਅਕਤ ਕੀਤਾ ਗਿਆ ਹੋਵੇ।

ਲੋਕਰਾਜ ਦੀਆਂ ਭੀ ਕਿਸਮਾਂ ਹਨ। ਸਿੱਧਾ ਲੋਕਰਾਜ ਅਤੇ ਅਸਿਧਾ ਲੋਕਰਾਜ। ਦੁਨੀਆਂ ਵੱਲ ਨਿਗਾਹ ਮਾਰੀਏ ਤਾਂ ਬਹੁਤੇ ਥਾਈਂ ਡਿਕਟੇਟਰਸ਼ਿਪ ਭੀ ਚੱਲ ਰਹੀ ਹੈ। ਲੋਕਾਂ ਦੀ ਆਪਦੀ ਅਵਾਜ਼ ਨਹੀਂ।

ਇਥੋਂ ਤੱਕ ਕਿ ਵਿਸ਼ੇਸ਼ ਵਰਗ, ਧਰਮ, ਸਭਿਆਚਾਰ ਅਤੇ ਆਪਣੀਆਂ ਮਨਮਤਾਂ ਮੁਤਾਬਕ, ਆਈਨ ਦੇ ਬਹਾਨੇ ਆਪਣੀ ਆਦਤ ਠੋਸੀ ਬੈਠੇ ਹਨ।

ਸਮੇਂ ਦੇ ਬਦਲਣ ਨਾਲ ਜਿਵੇਂ ਲੋਕਾਂ ਦੇ ਰੰਗ ਰੂਪ ਬਦਲ ਰਹੇ ਹਨ। ਉਵੇਂ ਦੇਸਾਂ ਦੇ ਭੀ ਮਾਹੌਲ ਬਦਲ ਰਹੇ ਹਨ। ਪਰ ਕਈ ਥਾਵਾਂ ਤੇ ਕਠੋਰਤਾ ਭੀ ਧਾਰਨ ਕੀਤੀ ਗਈ ਹੈ ਜੋ ਅੱਜ ਭੀ ਜਾਰੀ ਹੈ ਜਿਸ ਨੂੰ ਅੱਤਵਾਦ ਜਾਂ ਧੱਕਾ ਰਾਜ, ਦਹਿਸ਼ਤਗਰਦੀ ਦਾ ਰਾਜ ਭੀ ਮੁਲਾਂਕਣ ਕੀਤਾ ਜਾ ਰਿਹਾ ਹੈ।

ਅਰਬ ਦੇਸਾਂ ਦਾ ਮਾਹੌਲ ਹੋਰ ਹੈ। ਪੂਰਬੀ ਦੇਸਾਂ ਦਾ ਮਾਹੌਲ ਹੋਰ ਹੈ। ਪੱਛਮੀ ਦੇਸਾਂ ਦਾ ਮਾਹੌਲ ਹੋਰ।

ਸਾਰੇ ਹੀ ਦੇਸਾਂ ਵਿੱਚ ਸਾਧ, ਸੰਤ, ਭਗਤ, ਪੀਰ, ਔਲੀਏ ਭੀ ਬਹੁਤ ਹੋਏ ਹਨ ਜਿਨ੍ਹਾਂ ਨੇ ਮਾਹੌਲ ਨੂੰ ਸੁਖਾਵਾਂ ਬਨਾਉਣ ਲਈ ਪਰਮਾਰਥਕ ਰਾਹ ਚੁਣਿਆ। ਇਹ ਰਾਹ ਹੁਣ ਤੱਕ ਚੱਲ ਰਹੇ ਸਾਰੇ ਰਾਜਾਂ ਤੋਂ ਵੱਖਰਾ ਅਤੇ ਸਭ ਲਈ ਸੁਖਾਵਾਂ ਹੈ ਪਰ ਇਸ ਦੀ ਸਮਝ ਬਹੁਤ ਘੱਟ ਲੋਕਾਂ ਨੂੰ ਹੈ। ਜਿਸ ਨੂੰ ਹੈ ਉਹ ਛੁਪਾਈ ਬੈਠਾ ਹੈ। ਪਰ ਭਗਤਾਂ ਨੇ ਇਸ ਨੂੰ ਸਪੱਸ਼ਟ ਕੀਤਾ ਹੈ। ਗੁਰੂਆਂ ਨੇ ਇਸ ਨੂੰ ਹਲੀਮੀ ਰਾਜ ਵਰਣਨ ਕੀਤਾ ਹੈ। (A Humble State) ਭਗਤਾਂ ਨੇ ਬੇਗਮਪੁਰੇ ਦਾ ਨਾਉਂ ਭੀ ਦਿੱਤਾ ਹੈ।

ਇਹ ਪਰਮਾਰਥਕ ਹਲੀਮੀ ਰਾਜ ਕੀ ਹੈ ? ਜਿਥੇ ਸਭ ਨੂੰ ਸੁਖ ਸੁਵਿਧਾ ਮਿਲ ਸਕਦੀ ਹੋਵੇ। ਇਹ ਰਾਜ ਸਦਾਚਾਰਕ ਰਾਜ ਹੀ ਹੋ ਸਕਦਾ ਹੈ ਜੋ ਸਭ ਨੂੰ ਬਰਾਬਰ ਇੱਜ਼ਤ ਬਰਾਬਰ ਰੁਜ਼ਗਾਰ ਮੁਹੱਈਆ ਕਰਵਾ ਸਕਦਾ ਹੈ।

ਐਸੇ ਗਿਆਨ ਨੂੰ ਅੰਗ੍ਰੇਜ਼ੀ ਵਿੱਚ The Knowledge up eat ਭੀ ਕਿਹਾ ਜਾਂਦਾ ਹੈ।

ਮਨੁੱਖ ਨੇ ਧਰਮ ਦੇ ਨਾਂ 'ਤੇ ਕਦੇ ਇਲਾਕਿਆਂ ਦੇ ਨਾਂ ਤੇ ਮਨੁੱਖਤਾ ਦਾ ਖੂਬ ਘਾਣ ਕੀਤਾ ਹੈ। ਜੋ ਹੁਣ ਰੁਕਣਾ ਚਾਹੀਦਾ ਹੈ। ਇਹ ਮਨੁੱਖ ਨੂੰ ਮਨੁੱਖਤਾ ਦੇ ਰਸਤੇ ਚੱਲਕੇ ਹੀ ਰੋਕਿਆ ਜਾ ਸਕਦਾ ਹੈ। ਜੋ ਕਿ ਸਭ ਦਾ ਜਾਮਨ ਹੈ। ਸਦਾਚਾਰੀ ਲੋਕਰਾਜ ਹੀ ਨਿਰ-ਕਲੰਕ ਰਾਜ ਹੈ।

*9888215699*

----- 0 -----

## ਦਾਨੀ ਸੱਜਣਾਂ ਦੀ ਸੂਚੀ

1. ਸ. ਮੇਜਰ ਸਿੰਘ ਇਸੜੂ (ਹਰ ਮਹੀਨੇ) 500/-
2. ਸ਼੍ਰੀ ਭਗਤ ਰਾਮ ਰੰਗਾੜਾ 1500/-
3. ਸ. ਗੁਰਦੇਵ ਸਿੰਘ ਪ੍ਰਦੇਸ਼ੀ 500/-

**ਸਾਰੇ ਹੀ ਮਦਦਗਾਰ ਸੱਜਣਾਂ ਦਾ ਹਾਰਦਿਕ ਧੰਨਵਾਦਿ।**

**ਪੱਤ੍ਰਿਕਾ ਦੀ ਵਿੱਤੀ ਮੱਦਦ ਵਾਲਿਆਂ 'ਤੇ ਹਮੇਸ਼ਾਂ ਦੀ ਮਾਣ ਰਹੇਗਾ।**

**ਮੁੱਖ ਸੰਪਾਦਕ**

# ਖੁੱਲ੍ਹਾ ਪੱਤਰ

*ਜਸਵੰਤ ਸਿੰਘ ਗਰੇਵਾਲ*

ਸ੍ਰੀ ਅਕਾਲ ਤਖਤ, ਜਥੇਦਾਰ ਸਾਹਿਬ,
ਸ੍ਰੀ ਅੰਮ੍ਰਿਤਸਰ ਸਾਹਿਬ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ
ਪ੍ਰਧਾਨ, ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ।

**ਮਨ ਤੂੰ ਮਤ ਮਾਣੁ ਕਰਹਿ**
**ਜਿ ਹਉ ਕਿਛੁ ਜਾਣਦਾ**
**ਗੁਰਮੁਖਿ ਨਿਮਾਣਾ ਹੋਹੁ॥**

*(ਅੰਗ 441)*

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

ਹਰ ਸਾਲ ਦੀ ਤਰ੍ਹਾਂ ਜੈਪੁਰ ਦੇ ਵੈਸ਼ਾਲੀ ਨਗਰ ਗੁਰਦੁਆਰਾ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਦਿਹਾੜਾ 12 ਤੋਂ 14 ਸਤੰਬਰ ਨੂੰ ਮਨਾਇਆ ਗਿਆ ਹੈ, ਸੰਗਤਾਂ ਵਿੱਚ ਭਰਪੂਰ ਉਤਸ਼ਾਹ ਸੀ। ਗੁਰਦੁਆਰੇ ਦਾ ਪ੍ਰਬੰਧ ਵੀ ਠੀਕ ਸੀ। ਗੁਰਦੁਆਰਾ ਸਾਹਿਬ ਕਮੇਟੀ ਵਲੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਵੀ ਰਾਗੀ ਜੱਥੇ ਬੁਲਾਏ ਗਏ ਸਨ। ਇਸ ਜੱਥੇ ਨੇ ਜਿੱਥੇ ਬਹੁਤ ਚੰਗਾ ਕੀਰਤਨ ਕੀਤਾ ਉਥੇ ਉਸ ਨੇ 71000/- ਰੁਪਏ ਭੇਟਾ (?) ਵੀ ਲਈ ਤੇ ਹੋਰ ਮਾਇਆ ਜੋ ਸੰਗਤਾਂ ਵਲੋਂ ਖੁੱਲ੍ਹ ਕੇ ਭੇਟਾ ਦਿੱਤੀ। ਜੈਪੁਰ ਦੇ ਹੋਰ ਗੁਰਦੁਆਰਿਆਂ ਵਿੱਚ ਵੀ ਕੀਰਤਨ ਦੀ ਸੇਵਾ ਇਸ ਜਥੇ ਨੇ ਨਿਭਾਈ। ਉਨ੍ਹਾਂ ਵਲੋਂ ਇਨ੍ਹਾਂ ਨੂੰ ਕੀ ਭੇਟਾ ਦਿੱਤੀ ਗਈ ਦਾਸ ਨੂੰ ਇਸ ਦੀ ਕੋਈ ਜਾਣਕਾਰੀ ਨਹੀਂ ਹੈ।

ਸਕੱਤਰ ਦੀ ਸੂਚਨਾ ਅਨੁਸਾਰ ਇਸ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ 14.09.2015 ਨੂੰ ਸਵੇਰੇ 6.30 ਵਜੇ ਕਰਨਾ ਸੀ। ਸਮੇਂ ਮੁਤਾਬਕ ਸੰਗਤਾਂ ਦੂਰੋਂ ਨੇੜਿਓਂ ਆਸਾ ਦੀ ਵਾਰ ਦਾ ਕੀਰਤਨ ਦਾ ਅਨੰਦ ਮਾਨਣ ਲਈ ਸਮੇਂ ਸਿਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਹਾਲ ਅੰਦਰ ਬੈਠ ਗਈਆਂ ਸਨ। ਪਤਾ ਨਹੀਂ ਕਿਸ ਕਾਰਨ ਇਹ ਜਥਾ ਪੌਣਾ ਘੰਟਾ ਲੇਟ (ਕੋਈ 7.15 ਵਜੇ) ਪਹੁੰਚਿਆ ਤੇ 7.20 ਤੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕੀਤਾ, ਜਿਸ ਦੀ ਸਮਾਪਤੀ ਕੋਈ 9 ਵਜੇ ਹੋਈ, ਜੋ ਕਿ ਕਾਫੀ ਲੇਟ ਸੀ। ਕੀਰਤਨ ਸਮੇਂ ਸਿਰ ਨਾ ਸ਼ੁਰੂ ਹੋਣ ਕਰਕੇ ਉਸ ਵਿੱਚ ਕੋਈ ਰਸ ਨਾ ਰਿਹਾ ਸੀ। ਬੱਸ ! ਏਦਾਂ ਜਾਪ ਰਿਹਾ ਸੀ ਜਿਵੇਂ ਕੋਈ ਰਸਮ ਪੂਰੀ ਕੀਤੀ ਜਾ ਰਹੀ ਹੋਵੇ। (ਨੋਟ - ਵੈਸੇ ਤਾਂ ਗੁਰਬਾਣੀ ਅਨੁਸਾਰ ਨਿਤਨੇਮ ਤੇ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਹੋ ਜਾਣੀ ਚਾਹੀਦੀ ਹੈ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'॥ ਇਹੋ ਸਮਾਂ ਹੀ ਬਾਣੀ ਪੜ੍ਹਨ, ਸੁਣਨ ਜਾਂ ਗਾਉਣ ਲਈ ਲਾਹੇਵੰਦ ਹੈ ਕਿਉਂਕਿ ਇਸ ਵੇਲੇ ਕੁਦਰਤ ਵੀ ਇਕਾਗਰ ਹੁੰਦੀ ਹੈ ਤੇ ਮਨ ਰਾਤ ਦੀ ਨੀਂਦ ਤੋਂ ਬਾਅਦ ਸਾਰੇ ਝਮੇਲਿਆਂ ਤੋਂ ਸੁਰਖਰੂ ਹੋਇਆ ਹੁੰਦਾ ਹੈ। ਇਸ ਲਈ ਕੀਰਤਨ ਸੁਣਨ ਜਾਂ ਬਾਣੀ ਪੜ੍ਹਨ ਵਿੱਚ ਮਨ ਦਾ ਟਿਕਾਓ ਹੋ ਜਾਂਦਾ ਹੈ, ਜਿਸ ਨਾਲ ਬਾਣੀ ਦਾ ਪ੍ਰਭਾਵ ਮਨ 'ਤੇ ਪੈਂਦਾ ਹੈ। ਦਰਬਾਰ ਸਾਹਿਬ ਸਮੇਂ ਅਨੁਸਾਰ ਨਿਤਨੇਮ ਤੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਬਿਨਾਂ ਸਮੇਂ ਤੋਂ ਬੰਜਰ ਧਰਤੀ ਵਿੱਚ ਬੀਜ ਪਾਉਣ ਵਾਲੀ ਗੱਲ ਹੈ।

ਮੈਨੂੰ ਇਥੇ ਭਰੇ ਮਨ ਨਾਲ ਕਹਿਣਾ ਪੈ ਰਿਹਾ ਹੈ ਕਿ ਜੇ ਸਿੱਖ ਸਮਰਪਿੱਤ (Committed) ਨਹੀਂ ਹੈ ਤਾਂ ਉਹ ਸਿੱਖ ਹੋਣ (ਜਾਂ ਕਹਾਉਣ) ਦਾ ਹੱਕ ਹੀ ਨਹੀਂ ਰੱਖਦਾ। ਕੁਦਰਤ ਦਾ ਸਾਰਾ ਢਾਂਚਾ ਹੀ ਕੁਮਿੱਟਮੈਂਟ 'ਤੇ ਚੱਲ ਰਿਹਾ ਹੈ ਨਹੀਂ ਤਾਂ ਪਰਲੋ ਆ ਜਾਵੇ। ਧੰਨ ਧੰਨ ਗੁਰੂ ਗੋਬਿੰਦ ਸਿੰਘ ਜੀ ਯੁੱਧ ਦੇ ਸਮੇਂ ਨਿਤਨੇਮ ਤੋਂ ਹੀ ਨਹੀਂ ਖੁੰਝੇ। ਸਿੱਖ ਧਰਮ ਦੀ ਕਾਮਯਾਬੀ ਹੀ ਕੁਮਿੰਟਮੈਂਟ ਤੇ ਨਿਰਭਰ ਕਰਦੀ ਹੈ। (ਕੁਮਿੱਟਮੈਂਟ ਭਾਵ Emotional pledge to be followed by action).

ਅੱਜ ਸਿੱਖ ਧਰਮ ਢਹਿੰਦੀਆਂ ਕਲਾਂ ਵੱਲ ਕਿਉਂ ਜਾ ਰਿਹਾ ਹੈ? ਸਾਡੇ ਗਿਆਨੀ, ਕੀਰਤਨੀਏ ਜੱਥੇ, ਕਥਾ-ਵਾਚਕ, ਪ੍ਰਬੰਧਕ ਕਮੇਟੀਆਂ ਰਹਿਤ ਮਰਿਆਦਾ ਦੇ ਮੁਤਾਬਕ ਕੁਮਿੱਟਡ ਨਹੀਂ ਹਨ। ਇਸ ਅਸੂਲ 'ਤੇ ਧਿਆਨ ਦੀ ਬਹੁਤ ਲੋੜ ਹੈ। ਅੱਜ ਦੇ ਸਾਡੇ ਆਮ ਗੁਰਦੁਆਰਾ

ਸਾਹਿਬ (ਇਤਿਹਾਸਕ ਗੁਰਦੁਆਰਾ ਸਾਹਿਬ ਤੋਂ ਇਲਾਵਾ) get to get gether centre ਤੇ ਮਨ ਪ੍ਰਚਾਵਾ ਬਣ ਕੇ ਰਹਿ ਗਏ ਹਨ। ਸਾਰੇ ਗੁਰਪੁਰਬ ਇਕ ਰਸਮੀ ਤੇ ਵਿਖਾਵੇ ਦੇ ਤੌਰ 'ਤੇ ਮਨਾਏ ਜਾਂਦੇ ਹਨ। ਗੁਰਦੁਆਰਾ ਸਾਹਿਬ ਵਿੱਚ ਨੇਕ ਤੇ ਗੁਰਸਿੱਖ ਦੇ ਜੀਵਨ ਦੀ ਘਾੜ੍ਹਤ ਘੜ੍ਹੀ ਜਾਂਦੀ ਹੈ। ਗੁਰਬਾਣੀ ਰਾਹੀਂ ਸਾਨੂੰ ਉਪਦੇਸ਼ ਤੇ ਸੇਧ ਮਿਲਦੀ ਹੈ ਕਿ, ਰਚਨਾ (ਸੰਸਾਰ) ਕੀ ਹੈ? ਸੱਚ ਤੇ ਝੂਠ ਕੀ ਹੈ? ਸਿੱਖ ਧਰਮ ਇੱਕ ਯੂਨੀਵਰਸਲ ਧਰਮ ਹੈ, ਤੇ ਸੱਚ 'ਤੇ ਅਧਾਰਤ ਹੈ। ਸਚਹੁ ਓਰੈ ਸਭੁ ਕੋ ਊਪਰਿ ਸਚੁ ਆਚਾਰੁ॥ (62) ਗੁਰਬਾਣੀ ਗਿਆਨ ਦਾ ਸਾਗਰ ਹੈ ਤੇ ਪਿਆਰ ਦਾ ਭੰਡਾਰਾ ਹੈ। ਗੁਰਦੁਆਰਾ ਸਾਹਿਬ ਜੀਵਨ ਦੀ ਘਾੜਤ ਘੜ੍ਹਨ ਲਈ Teaching/learning institutions ਹਨ ਨਾ ਕਿ ਮਨ ਪ੍ਰਚਾਵਾ ਤੇ get to gether centre.

ਸਿੱਖ ਧਰਮ ਇੱਕ ਮਿਸ਼ਨ ਸੀ ਤੇ ਹੈ, ਨਾ ਕਿ ਵਪਾਰ ਦਾ ਇੱਕ ਸਾਧਨ, ਜਿਵੇਂ ਹੁਣ ਬਣ ਚੁੱਕਾ ਹੈ। ਇਸ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਤੇ ਦੇਸ਼ ਵਾਸੀਆਂ ਨੂੰ ਵੰਗਾਰ ਕੇ ਕਿਹਾ ਤੇ ਸ਼ਰਤ ਰੱਖੀ ਕਿ ਜੇ ਸਿੱਖ ਬਣਨਾ ਹੈ ਤਾਂ, ...ਸਿਰ ਧਰਿ ਤਲੀ ਗਲੀ ਮੇਰੀ ਆਉ। ਤੇ ਫਿਰ 'ਇਤ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ॥ 20॥1412॥ ਫਿਰ ਇਹੋ ਵੰਗਾਰ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਦੀ ਵਿਸਾਖੀ ਵਾਲੇ ਦਿਨ ਖਾਲਸਾ ਸਾਜ ਕੇ ਦੁਹਰਾਈ ਸੀ ਤੇ practical shape ਦਿੱਤੀ ਸੀ। ਇਸ ਮਿਸ਼ਨ ਦਾ ਮੂਲ ਆਦਰਸ਼ ਦੇਸ਼ ਦੀ ਆਨ ਬਾਨ ਸ਼ਾਨ ਨੂੰ ਕਾਇਮ ਕਰਨਾ ਸੀ।

ਇਸ ਮਿਸ਼ਨ ਨੂੰ ਪੂਰਾ ਕਰਨ ਵਾਸਤੇ ਪਹਿਲੀ ਸ਼ਹਾਦਤ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਤੱਤੀ ਤਵੀ 'ਤੇ ਬੈਠ ਕੇ, ਸਰੀਰ 'ਤੇ ਗਰਮ ਰੇਤ ਜਾਲਮਾਂ ਹੱਥੋਂ ਪਵਾ ਕੇ ਦਿੱਤੀ। ਇਸੇ ਲੜੀ ਵਿੱਚ ਸ੍ਰੀ ਤੇਗ ਬਹਾਦਰ ਜੀ ਨੇ ਦਿੱਲੀ ਚਾਂਦਨੀ ਚੌਕ ਵਿੱਚ ਸੀਸ ਕਟਵਾ ਕੇ ਦਿੱਤੀ। ਉਨ੍ਹਾਂ ਦੇ ਹੋਰ ਸ਼ਰਧਾਲੂਆਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਨੇ ਵੀ ਸ਼ਹਾਦਤਾਂ ਦਿੱਤੀਆਂ। ਅੱਜ ਉਸ ਥਾਂ 'ਤੇ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਤ ਹੈ। ਇਸ ਤੋਂ ਬਾਅਦ ਸ਼ਹਾਦਤਾਂ ਦੀ ਲੜੀ ਲੱਗ ਗਈ, ਇਤਿਹਾਸ ਗਵਾਹ ਹੈ। ਇਸ ਦੇ ਫਲਸਰੂਪ ਸਿੱਖੀ ਪ੍ਰਫੁੱਲਤ ਹੋਈ। ਕੁੱਝ ਸਾਲ ਬਾਅਦ ਹੀ ਬਾਬਾ ਬੰਦਾ ਸਿੰਘ ਬਹਾਦਰ ਤੇ ਮਹਾਰਾਜਾ ਰਣਜੀਤ ਸਿੰਘ ਦੀ ਬਦੌਲਤ ਸਿੱਖ ਰਾਜ ਦੁਨੀਆਂ ਦੇ ਨਕਸ਼ੇ 'ਤੇ ਆ ਗਿਆ। ਜ਼ਾਲਮ ਮੁਸਲਿਮ ਹਕੂਮਤ ਦਾ ਖਾਤਮਾ ਕਰ ਦਿੱਤਾ।

ਜਿਵੇਂ ਦਾਸ ਦਾ ਵਿਚਾਰ ਹੈ ਕਿ ਸਿੱਖ ਧਰਮ ਇੱਕ ਮਿਸ਼ਨ ਸੀ ਤੇ ਹੈ, ਪਰ ਅੱਜ ਕਲ੍ਹ ਦੇ ਡੇਰੇਦਾਰਾਂ, ਬਾਬਿਆਂ, ਆਮ ਗਿਆਨੀਆਂ (ਗ੍ਰੰਥੀਆਂ), ਕੀਰਤਨੀਆਂ ਤੇ ਕਥਾ ਵਾਚਕਾਂ ਨੇ ਧੰਦਾ ਬਣਾ ਲਿਆ ਹੈ। ਸੰਗਤਾਂ ਨੂੰ ਗੁਰਬਾਣੀ ਦੇ ਸਹੀ ਉਪਦੇਸ਼ ਦੇਣ ਦੀ ਬਜਾਏ, ਝੂਠੀਆਂ ਅੱਧ-ਸੱਚੀਆਂ ਸਾਖੀਆਂ ਸੁਣਾ ਕੇ ਤੇ ਗੁਰਬਾਣੀ ਨੂੰ ਮੰਤਰ ਰੂਪ ਵਿੱਚ ਪ੍ਰਚਾਰ ਕਰਕੇ ਤੇ ਭਰਮਾ ਕੇ, ਮਾਇਆ ਇਕੱਠੀ ਕਰਨ 'ਤੇ ਲੱਗੇ ਹੋਏ ਹਨ ਤੇ ਆਪਣੀ ਪੂਰੀ ਐਸ਼ੋ ਇਸ਼ਰਤ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ। ਜਦ ਕਿ ਗੁਰਬਾਣੀ ਇੱਕ ਜੀਵਨ ਦੀ ਘਾੜਤ ਘੜ੍ਹਨ ਵਾਸਤੇ ਸਹੀ ਉਪਦੇਸ਼ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਆਪ ਤਾਂ ਮਾਇਆ ਨੂੰ ਨਾਗਣੀ ਦੱਸ ਕੇ ਲੋਕਾਂ ਨੂੰ ਮਾਇਆ ਇਕੱਠੀ ਕਰਨ ਤੋਂ ਵਰਜਦੇ ਹਨ। ਗੁਰਬਾਣੀ ਦਾ ਉਪਦੇਸ਼ ਹੈ ਕਿ 'ਘਾਲਿ ਖਾਇ ਕਿਛੁ ਹਥਹੁ ਦੇਇ॥1245॥' ਤੇ ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰੁ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥'56॥, ਸਿੱਖ ਦਾਨੀ ਹੁੰਦਾ ਹੈ, ਮੰਗਦਾ ਨਹੀਂ। ਇਨ੍ਹਾਂ ਦਾ ਆਪਣਾ ਅਮਲੀ ਜੀਵਨ ਹੀ ਗੁਰਬਾਣੀ ਤੋਂ ਸੱਖਣਾ ਹੈ। ਇਸ ਕਾਰਨ ਨਵੀਂ ਪੀੜ੍ਹੀ ਜੋ ਜਾਗਰੂਕ ਹੈ, ਸਿੱਖ ਧਰਮ ਤੋਂ ਭਟਕ ਚੁੱਕੀ ਹੈ। (Giving is the law of nature).

ਗੁਰਦੁਆਰਾ ਸਾਹਿਬ ਵਿੱਚ ਸਾਡੇ ਗਿਆਨੀ ਪੰਥਕ ਅਰਦਾਸ (ਰਹਿਤ ਮਰਿਆਦਾ) ਅਨੁਸਾਰ ਕਰਨ ਦੀ ਬਜਾਏ ਭੋਲੇ ਭਾਲੇ ਸ਼ਰਧਾਲੂਆਂ ਦੀ ਦਾਤਾਂ ਮੰਗਣ ਦੀ ਇੱਕ ਲੰਬੀ ਲਿਸਟ ਅਕਾਲ ਪੁਰਖ ਨੂੰ ਬੇਨਤੀ ਕਰਕੇ ਭੰਬਲਭੂਸੇ ਪਾਉਂਦੇ ਹਨ ਜਦ ਕਿ ਗੁਰਬਾਣੀ ਦਾ ਫੁਰਮਾਨ ਹੈ ਕਿ, 'ਵਿਣੁ ਕਰਮਾ ਕਿਛੁ ਪਾਈਐ ਨਾਹੀ..॥430॥ ਅਰਦਾਸ ਸਿੱਖ ਇਤਿਹਾਸ ਦਾ ਸੰਖੇਪ ਹੈ ਕਿ ਸਾਡੇ ਗੁਰੂਆਂ ਨੇ ਤੇ ਸ਼ਹੀਦਾਂ ਨੇ ਸਾਡੇ ਵਾਸਤੇ ਕਿੰਨੀ ਘਾਲਣਾਂ ਕੀਤੀ, ਤੇ ਤਸੀਹੇ ਝੱਲੇ। ਸਾਨੂੰ

ਸੱਚੀ ਸੁੱਚੀ ਜੀਵਨ ਘਾੜ੍ਹਤ ਘੜ੍ਹਨ ਦੀ ਪ੍ਰੇਰਨਾ ਮਿਲਦੀ ਹੈ। ਇਨ੍ਹਾਂ ਨੇ ਗੁਰੂ ਘਰ ਨੂੰ ਕਲਯੁੱਗ ਦੀ ਕਚਹਿਰੀ 'ਚ ਬਦਲ ਕੇ ਰੱਖ ਦਿੱਤਾ ਹੈ ਤੇ ਉਹ ਵੀ ਬਿਨਾਂ ਰੋਕ ਟੋਕ ਦੇ। ਇਸ 'ਤੇ ਅਤੀ ਲਗਾਮ ਲਗਾਉਣ ਦੀ ਲੋੜ ਹੈ। 'ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ॥4॥2॥' ਬਿਨਾਂ ਮਾਨਤਾ ਪ੍ਰਾਪਤ ਕੁਆਲੀਫਿਕੇਸ਼ਨ ਗੁਣੀ ਗਿਆਨੀ ਬਣੇ ਫਿਰਦੇ ਹਨ। ਬੜੇ ਭਰੇ ਮਨ ਨਾਲ ਕਹਿਣਾ ਪੈਂਦਾ ਹੈ ਕਿ ਸਿੱਖ ਧਰਮ ਆਰਗੇਨਾਈਜ਼ ਨਹੀਂ ਹੈ। ਕੋਈ ਸਿਸਟਮ ਨਹੀਂ ਹੈ। ਸਾਡੇ ਕੋਲ ਮਾਇਆ ਦੇ ਸਾਧਨਾਂ ਦੀ ਥੋੜ੍ਹ ਨਹੀਂ ਹੈ। ਕੇਵਲ ਆਰਗੇਨਾਈਜ਼ ਕਰਨ ਦੀ ਲੋੜ ਹੈ।

ਦਾਸ ਦੀ ਕੌਮ ਦੇ ਪਹਿਰੇਦਾਰਾਂ ਨੂੰ ਬੇਨਤੀ ਹੈ ਕਿ ਸਿੱਖ ਧਰਮ ਨੂੰ ਰਹਿਤ ਮਰਿਆਦਾ ਨੂੰ ਧਿਆਨ ਵਿੱਚ ਰੱਖ ਕੇ ਸਹੀ ਤਰੀਕੇ ਨਾਲ ਆਰਗੇਨਾਈਜ਼ ਕੀਤਾ ਜਾਵੇ। ਗੁਰਦੁਆਰਿਆਂ ਵਿੱਚ ਬੇਅੰਤ ਮਾਇਆ ਭੇਟਾ ਦੇ ਤੌਰ 'ਤੇ ਚੜ੍ਹਦੀ ਹੈ। ਉਸ ਮਾਇਆ ਦੀ ਸਹੀ ਵਰਤੋਂ ਹੋਣੀ ਚਾਹੀਦੀ ਹੈ ਤੇ ਕੀਤੀ ਵੀ ਜਾਣੀ ਚਾਹੀਦੀ ਹੈ। ਅੱਜ ਦੇ ਯੁੱਗ ਵਿੱਚ ਸਾਡੇ ਬੱਚਿਆਂ ਨੂੰ ਉੱਚ ਪੱਧਰ ਦੀ ਸਿੱਖਿਆ ਦੇ ਕੇ ਧਰਮ ਪ੍ਰਚਾਰਕ ਡਾਕਟਰ, ਇੰਜੀਨੀਅਰ, ਸਾਇੰਸਟਿਸਟ, ਫਿਲਾਸਫਰ ਬਣਾਏ ਜਾਣੇ ਚਾਹੀਦੇ ਹਨ। ਇਸ ਕਾਰਜ ਨੂੰ ਪੂਰਾ ਕਰਨ ਵਾਸਤੇ ਉੱਚ ਪੱਧਰ ਦੀਆਂ ਸੰਸਥਾਵਾਂ ਖੋਲ੍ਹੀਆਂ ਜਾਣ, ਨਹੀਂ ਤਾਂ, ਮਤਿ ਥੋੜੀ ਸੇਵ ਗਵਾਈਐ। ਦਾਸ ਨੂੰ ਪੂਰਾ ਭਰੋਸਾ ਹੈ, ਇਸ ਤਰ੍ਹਾਂ ਕਰਨ ਨਾਲ ਸਾਡੀ ਨੌਜਵਾਨ ਪੀੜ੍ਹੀ ਵਾਪਸ ਪਰਤ ਆਵੇਗੀ ਤੇ ਸਿੱਖ ਧਰਮ ਚੜ੍ਹਦੀਆਂ ਕਲਾਂ ਵਿੱਚ ਰਹੇਗਾ। ਧਰਮ ਤੋਂ ਭਟਕਣ ਦੇ ਮੁੱਖ ਕਾਰਨ ਗੁਰਬਾਣੀ ਤੇ ਸਿੱਖ ਇਤਿਹਾਸ ਦੇ ਪਰਚਾਰ ਦੀ ਘਾਟ ਤੇ ਬੇ ਰੁਜ਼ਗਾਰੀ ਹੈ। ਕੋਈ ਵੀ ਜੀਵ ਜਾਂ ਧਰਮ ਜਦੋਂ ਆਪਣੇ ਪੈਰਾਂ 'ਤੇ ਖੜ੍ਹਾ ਨਹੀਂ ਹੁੰਦਾ, ਧਰਮ ਪਰਿਵਰਤਨ ਹੋਣਾ ਸ਼ੁਰੂ ਹੋ ਜਾਂਦਾ ਹੈ।

*ਬੇਨਤੀ-ਸਿੱਖ ਫੁਲਵਾੜੀ ਨਵੰਬਰ 2011 ਤੇ ਮਾਰਚ 2013 ਦੇ ਅੰਕਾਂ ਵਿੱਚ (ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਅਵਤਾਰ ਸਿੰਘ ਮੱਕੜ ਦੇ ਨਾਮ ਖੁੱਲ੍ਹੀ ਚਿੱਠੀ, ਤੇ ਗੁਰਦੁਆਰਿਆਂ ਦੀ ਮਹੱਤਤਾ ਤੇ ਵਰਤੋਂ) ਕਈ ਸੁਝਾਅ ਦਿੱਤੇ ਗਏ ਹਨ।*

*094622-20067*

---- 0 ----

*ਸਫਾ 28 ਦਾ ਬਾਕੀ*

**ਭੈ ਵਿਚਿ ਚਲਹਿ ਲਖ ਦਰੀਆਉ॥**
**ਭੈ ਵਿਚਿ ਅਗਨਿ ਕਢੈ ਵੇਗਾਰਿ॥**
**ਭੈ ਵਿਚਿ ਧਰਤੀ ਦਬੀ ਭਾਰਿ॥"**

*(ਅੰਗ ੪੬੪)*

ਇਸੀ ਪ੍ਰਕਾਰ

**"ਕੁਦਰਤਿ ਪਉਣ ਪਾਣੀ ਬੈਸੰਤਰੁ,**
**ਕੁਦਰਤਿ ਧਰਤੀ ਖਾਕੁ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ,**
**ਪਾਕੀ ਨਾਈ ਪਾਕੁ॥**
**ਨਾਨਕ ਹੁਕਮੈ ਅੰਦਰਿ ਵੇਖੈ,**
**ਵਰਤੈ ਤਾਕੋ ਤਾਕੁ॥"** *(ਅੰਗ ੪੬੪)*

– ਭਾਵ ਇਹ, ਕਿ ਕਰਤਾਰ ਦੀ ਰਚੀ-ਕੁਦਰਤਿ ਦੀ ਕਿਸੇ ਵੀ ਸ਼ੈ, ਅਥਵਾ ਕਿਸੇ ਵੀ ਪਾਸੇ ਨਜ਼ਰ ਮਾਰ ਵੇਖੋ, "ਹਰੇ ਕ ਥਾਂ ਤੇ ਕਰਤਾਰ ਦੀ 'ਵਿਸਮਾਦੀ-ਕਲਾ ਹੀ ਲਿਸ਼ਕਾਂ-ਮਾਰਦੀ ਨਜ਼ਰ ਆਵੇਗੀ", ਅਰਥਾਤ:

'ਜੋ ਕੁਝ ਵੀ ਕੁਦਰਤਿ ਵਿੱਚ ਸੁਣਿਆ ਬੋਲਿਆ ਜਾ ਰਿਹਾ ਹੈ, ਸਭ ਤੇਰੀ ਕਲਾ ਦਾ ਹੀ ਪ੍ਰਦਰਸ਼ਨ ਹੋ ਰਿਹਾ ਹੈ।' ਪਤਾਲਾਂ ਵਿੱਚ, ਅਕਾਸ਼ਾਂ ਵਿੱਚ, ਸਮਸਤ ਅਕਾਰਾਂ ਆਦਿਕਾਂ ਵਿੱਚ ਸਭ ਤੇਰੀ-ਕੁਦਰਤਿ ਹੀ ਵਰਤ ਰਹੀ ਹੈ। "ਇਸੀ ਪ੍ਰਕਾਰ ਪਉਣ, ਪਾਣੀ, ਅਗਨੀ, ਧਰਤੀ ਆਦਿਕਾਂ ਵਿੱਚ ਤੇਰਾ ਹੁਕਮ ਹੀ ਖੇਡਾਂ ਖੇਡ ਰਿਹਾ ਹੈ", ਜਿਵੇਂ:

- 'ਹਵਾ, ਕਰਤਾਰ ਦੇ ਡਰ ਵਿੱਚ ਚਲ ਰਹੀ ਹੈ',
- 'ਲੱਖਾਂ-ਦਰਿਆ, ਰੱਬ ਦੇ ਹੁਕਮ ਵਿੱਚ ਵੱਗ ਰਹੇ ਹਨ',
- 'ਅਗਨੀ ਭੀ, ਰੱਬ ਦੇ ਡਰ ਵਿੱਚ ਆਪਣੀ ਜ਼ਿਮੇਵਾਰੀ ਨਿਭਾਈ ਜਾ ਰਹੀ ਹੈ',
- 'ਅਤੇ ਸਾਰੀ ਧਰਤੀ ਭੀ, ਰੱਬ ਦੇ ਡਰ ਕਾਰਨ ਹੀ ਇਤਨੇ -ਭਾਰ ਹੇਠਾਂ ਦੱਬੀ ਪਈ ਹੈ', ਆਦਿਕ
- 'ਅਸਲ ਭਾਵ ਇਹੀ', ਕਿ:

"ਕੁਦਰਤਿ ਦੀ ਹਰੇਕ ਸ਼ੈ ਹੀ, 'ਕਰਤਾਰ ਦੇ ਹੁਕਮ ਵਿੱਚ (ਕਰਤਾਰ ਦੇ ਡਰ, ਅਥਵਾ ਕਰਤਾਰ ਦੀ ਰਜ਼ਾ ਵਿੱਚ) ਆਪਣੇ ਜਿਮੇਂ ਲੱਗੀਆਂ ਜ਼ਿਮੇਵਾਰੀਆਂ ਨੂੰ, ਐਨ ਨੇਮ ਨਾਲ (ਅਨੰਤ-ਕਾਲ ਤੋਂ) ਨਿਭਾਉਂਦੀ ਚਲੀ ਆ ਰਹੀ ਹੈ।

---- 0 ---- *0172-2220320*

ਕਹਾਣੀ

# ਗਰੀਬੀ ਦੇ ਰੰਗ

*ਲਾਲ ਸਿੰਘ ਲਾਲੀ,*
*ਨਾਰੰਗਵਾਲ*

ਲਾਭ ਸਿੰਘ ਪ੍ਰਿੰਸੀਪਲ ਜੋ ਕੇ ਬਾਅਦ ਵਿੱਚ ਬਤੌਰ ਜ਼ਿਲਾ ਸਿਖਿਆ ਅਫਸਰ, ਸੇਵਾ ਮੁਕਤ ਹੋਏ। ਆਪ ਦੀ ਨਿੱਜੀ ਜਿੰਦਗੀ ਤੇ ਨੌਕਰੀ ਕਰਦੇ ਸਮੇਂ ਬੜੇ ਹੀ ਸਖ਼ਤ ਨਿਯਮ ਬਣਾਏ ਹੋਏ ਸਨ ਪਰ ਉਹ ਅੰਦਰੋਂ ਨਰਮ ਤੇ ਨੇਕ ਦਿਲ ਇਨਸਾਨ ਸਨ।

ਗੱਲ ਉਨ੍ਹਾਂ ਦਿਨਾਂ ਦੀ ਹੈ ਜਦੋਂ ਪੰਜਾਬ ਬੜੇ ਹੀ ਮਾੜੇ ਤੇ ਦਿਲ ਕੰਬਾਊ ਦੌਰ ਵਿੱਚੋਂ ਲੰਘ ਰਿਹਾ ਸੀ। ਜੋ ਜੱਥੇਬੰਦੀਆਂ ਵੱਲੋਂ ਹੁਕਮ ਜਾਰੀ ਹੁੰਦਾ, ਲਾਗੂ ਕਰਾਇਆ ਜਾਂਦਾ ਸੀ।

ਇਸੇ ਤਰ੍ਹਾਂ ਦਾ ਹੀ ਹੁਕਮ ਜਾਰੀ ਹੋਇਆ ਸਕੂਲਾਂ ਦੇ ਬੱਚੇ ਲੜਕੇ ਅਤੇ ਲੜਕੀਆਂ ਸਕੂਲ ਕੇਸਰੀ ਪੱਗਾਂ ਤੇ ਚੁੰਨੀਆਂ ਪਹਿਨ ਕੇ ਆਇਆ ਕਰਨ। ਹੁਕਮ ਸਕੂਲਾਂ ਵਿੱਚ ਲਾਗੂ ਹੋ ਗਿਆ ਤੇ ਟੀਚਰਾਂ ਨੇ ਅੱਗੋਂ ਬੱਚਿਆਂ ਨੂੰ ਸੁਣਾ ਦਿੱਤਾ। ਸਾਰੇ ਬੱਚੇ ਸਮੇਤ ਅਧਿਆਪਕਾਂ ਨੇ ਕੇਸਰੀ ਦੁਪੱਟੇ ਤੇ ਪੱਗਾਂ ਬੰਨਣੀਆਂ ਸ਼ੁਰੂ ਕਰ ਦਿੱਤੀਆਂ। ਇੱਕ ਗਰੀਬੜਾ ਜਿਹਾ ਬੱਚਾ ਕੇਸਰੀ ਪੱਗ ਨਾ ਬੰਨ ਕੇ ਆਇਆ ਕਰੇ। ਉਹੀ ਇੱਕ ਬੱਚਾ ਸੀ ਜਿਸ ਵੱਲੋਂ ਪੱਗ ਖਰੀਦ ਕੇ ਬੰਨਣੀ ਉਸ ਅਤੇ ਉਸ ਦੇ ਵਾਰਸ ਦੀ ਪਹੁੰਚ ਤੋਂ ਬਾਹਰ ਸੀ। ਇਸ ਸਬੰਧੀ ਕਲਾਸ ਇੰਚਾਰਜ ਨੇ ਉਸ ਨੂੰ ਕਈ ਵਾਰ ਕਿਹਾ ਪਰ ਬੱਚਾ ਇਹੋ ਆਖਦਾ ਜੀ ਠੀਕ ਹੈ। ਇਕ ਦਿਨ ਸਵੇਰ ਦੀ ਸਭਾ ਵੇਲੇ ਪ੍ਰਿੰਸੀਪਲ ਲਾਭ ਸਿੰਘ ਨੇ ਖੁਦ ਚੈੱਕ ਕੀਤਾ ਤੇ ਬੱਚੇ ਨੂੰ ਪੁਛਿਆ, ਸਾਰਿਆਂ ਦੇ ਪੱਗਾਂ ਬੰਨੀਆਂ ਹਨ ਤੂੰ ਨਾਢੂ ਖਾਂ ਕਿਉਂ ਨਹੀਂ ਬੰਨਕੇ ਆਉਂਦਾ ! ਤੇ ਨਾਲੇ ਉਸ ਦੇ ਜੋਰ ਦੀ ਇੱਕ ਥੱਪੜ ਵੀ ਜੜ ਦਿੱਤਾ। ਸਾਰੇ ਸਕੂਲ ਦੇ ਸਾਹਮਣੇ ਬੱਚਾ ਕੁਰਲਾ ਉਠਿਆ, ਮੇਰੀ ਦਾਦੀ ਨੂੰ ਹਾਲੇ ਪੈਸੇ ਨਹੀਂ ਮਿਲੇ, ਉਹ ਮੈਨੂੰ ਲੋਕਾਂ ਦਾ ਗੋਹਾ-ਕੂੜਾ ਤੇ ਭਾਂਡੇ ਮਾਜਕੇ ਪੜ੍ਹਾ ਰਹੀ ਹੈ। ਤੇਰੇ ਮਾਂ-ਬਾਪ? ਜੀ ਉਹਤੇ ਮਰ ਗਏ। ਹਾੜੇ ਜੀ ਮੈਨੂੰ ਹੋਰ ਨਾ ਮਾਰੋ ਮੈਂ ਪੜ੍ਹਨਾ ਚਾਹੁੰਦਾ ਹਾਂ ਜੀ।

ਪ੍ਰਿੰਸੀਪਲ ਦੇ ਮਨ ਨੂੰ ਬੜੀ ਠੇਸ ਲੱਗੀ ਕਿ ਬੱਚਾ ਮੈਥੋਂ ਨਿਹੱਕਾ ਹੀ ਕੁਟਿਆ ਗਿਆ। ਉਸ ਦਾ ਮਨ ਉਸ ਨੂੰ ਅੰਦਰੋਂ ਲਾਹਣਤਾਂ ਪਾ ਰਿਹਾ ਸੀ। ਪ੍ਰਿੰਸੀਪਲ ਨੇ ਕਿਹਾ ਉੱਠ ਬੇਟੇ ਮੇਰੇ ਦਫਤਰ ਵਿੱਚ ਮੇਰੇ ਨਾਲ ਚੱਲ। ਉਹ ਉਠਕੇ ਅੱਖਾਂ ਝੱਗੇ ਨਾਲ ਪੂੰਝਦਾ ਉਨ੍ਹਾਂ ਦੇ ਮਗਰ ਤੁਰ ਪਿਆ। ਪ੍ਰਿੰਸੀਪਲ ਨੂੰ ਅੱਜ ਆਪਦਾ ਹੀ ਕਮਰਾ ਬੜੀ ਦੂਰ ਲੱਗ ਰਿਹਾ ਸੀ। ਉਸ ਦੇ ਪੈਰ ਥਿੜਕਦੇ ਜਾ ਰਹੇ ਸਨ।

ਕੁਰਸੀ ਤੇ ਬੈਠਦਿਆਂ ਪ੍ਰਿੰਸੀਪਲ ਨੇ ਪੁਛਿਆ ਤੂੰ ਮੇਰਾ ਘਰ ਜਾਣਦਾ ਹੈ ? ਜੀ ਹਾਂ ਬੱਚੇ ਨੇ ਉੱਤਰ ਦਿੱਤਾ। ਪੁੱਤ ਤੂੰ ਸ਼ਾਮ ਨੂੰ ਮੇਰੇ ਘਰ ਆਵੀਂ ਡਰੀਂ ਨਾ ਮੈਂ ਤੈਨੂੰ ਕੁੱਝ ਨਹੀਂ ਕਹਿੰਦਾ। ਬੱਚਾ ਸ਼ਾਮ ਨੂੰ ਪ੍ਰਿੰਸੀਪਲ ਦੇ ਘਰ ਗਿਆ ਤਾਂ ਪ੍ਰਿੰਸੀਪਲ ਨੇ ਆਪਣੀ ਨਵੀਂ ਲਿਆਂਦੀ ਕੇਸਰੀ ਪੱਗ ਵਾਲਾ ਲਿਫ਼ਾਫ਼ਾ ਉਸ ਦੇ ਹੱਥ ਫੜਾਉਦਿਆਂ ਕਿਹਾ ਜਾ ਇਸ ਦੀਆਂ ਦੋ ਪੱਗਾਂ ਬਣਾ ਲਈ ਤੇ ਬੰਨ ਕੇ ਆਇਆ ਕਰੀਂ। ਕਿਸੇ ਨੂੰ ਨਾ ਦੱਸੀ। ਪੱਗ ਮਿਲਣ ਦੇ ਚਾਅ 'ਚ ਮੁੰਡਾ ਚੱਕਮੇ ਪੈਰੀਂ ਘਰ ਨੂੰ ਹੋ ਤੁਰਿਆ ਤਾਂ ਜੋ ਇਹ ਖੁਸ਼ ਖਬਰੀ ਉਹ ਆਪਣੀ ਦਾਦੀ ਨੂੰ ਸੁਣਾ ਸਕੇ, ਕਿਉਂਕਿ ਉਸ ਤੋਂ ਬਿਨ੍ਹਾਂ ਉਸ ਦਾ ਹੋਰ ਕੋਈ ਦੁਨੀਆਂ ਤੇ ਹੈ ਹੀ ਨਹੀਂ ਸੀ। ਰੱਬ ਕਰੈ ਇਹੋ ਜਿਹੇ ਦਿਨ ਪੰਜਾਬ

ਮਿੰਨੀ ਕਹਾਣੀ

# ਦੁਸ਼ਮਣੀਆਂ

*ਸੁਖਮਿੰਦਰ ਸਿੰਘ ਸੇਖੋਂ*

ਪੰਜਾਇਤ ਦੋਹਾਂ ਧਿਰਾਂ ਦਾ ਸਮਝੌਤਾ ਕਰਨ ਲਈ ਤਿਆਰ ਸੀ।

ਇੱਕ ਧਿਰ ਦੇ ਮੋਹਰੀ ਨੂੰ ਪੁੱਛਿਆ, "ਕਿਉਂ ਬਈ ਸਰੂਪ ਸਿਆਂ ! ਤੁਸੀਂ ਸਮਝੌਤੇ ਲਈ ਸਹਿਮਤ ਹੋ।"

"ਨਹੀਂ ਬਿਲਕੁਲ ਨਹੀਂ। ਅਸੀਂ ਕਤਲ ਕਰ ਸਕਦੇ ਹਾਂ ਪਰ ਸਮਝੌਤਾ....ਥੂ !"

ਸਰਪੰਚ ਨੇ ਫਿਰ ਦੂਸਰੀ ਧਿਰ ਤੋਂ ਪੁਛਿਆ, "ਹਾਂ ਬਈ ਤੂੰ ਈ ਦੱਸ ਗੱਜਣ ਸਿਆਂ ! ਤੁਹਾਡੇ ਬੰਦੇ ਸਮਝੌਤੇ ਲਈ ਤਿਆਰ ਨੇ।"

"ਸਮਝੌਤਾ ! ਅਸੀਂ ਤਾਂ ਇਨ੍ਹਾਂ ਦੀਆਂ ਲਾਸ਼ਾਂ ਦੇ ਸੱਥਰ ਲਾ ਦਿਆਂਗੇ, ਤੁਸੀਂ ਸਮਝੌਤੇ ਦੀ ਗੱਲ ਕਰਦੇ ਹੋ।"

ਪੰਚਾਇਤ ਵਲੋਂ ਲੱਖ ਯਤਨ ਕਰਨ 'ਤੇ ਵੀ ਦੋਹੇਂ ਧਿਰਾਂ ਆਪੋ ਆਪਣੇ ਫੈਸਲੇ 'ਤੇ ਅਟੱਲ ਸਨ। ਚਿਰਾਂ ਤੋਂ ਚੱਲੀ ਆ ਰਹੀ ਦੁਸ਼ਮਣੀ ਨੇ ਕਿੰਨੇ ਹੀ ਘਰਾਂ ਦਾ ਘਾਣ ਕਰਕੇ ਰੱਖ ਦਿੱਤਾ ਸੀ।

"ਹੁਣ ਮੈਂ ਆਖਰੀ ਵਾਰ ਫਿਰ ਦੋਏ ਧਿਰਾਂ ਨੂੰ ਪੁੱਛਦਾ ਹਾਂ ਕਿ.........

ਹਾਲੇ ਸਰਪੰਚ ਦੇ ਬੋਲ ਪੂਰੇ ਵੀ ਨਹੀਂ ਸੀ ਹੋਏ ਕਿ ਉਥੇ ਨੇੜੇ ਹੀ ਕਿਤੇ ਬੰਬ ਵਰਗਾ ਧਮਾਕਾ ਹੋਇਆ।

ਸਾਰੇ ਜਣੇ ਉਧਰ ਵੱਲ ਦੌੜੇ ਜਿੱਧਰੋਂ ਬੰਬ ਵਰਗਾ ਧਮਾਕਾ ਹੋਇਆ ਸੀ। ਜਦੋਂ ਉਹ ਧਮਾਕੇ ਵਾਲੀ ਜਗ੍ਹਾ ਪਹੁੰਚੇ ਤਾਂ ਕੀ ਵੇਖਦੇ ਹਨ ਦੋ ਰੇਲਾਂ ਦੀ ਆਪਸ ਵਿੱਚ ਜ਼ਬਰਦਸਤ ਟੱਕਰ ਹੋ ਗਈ ਸੀ।

ਸਾਰੇ ਪਿੰਡ ਵਾਸੀ ਰੇਲ ਮੁਸਾਫਰਾਂ ਦੇ ਬਚਾਓ ਕਾਰਜ ਵਿੱਚ ਜੁੱਟ ਜਾਂਦੇ ਹਨ। ਪਿੰਡ ਦੀਆਂ ਔਰਤਾਂ ਵਲੋਂ ਚਾਹ, ਰੋਟੀ ਤੇ ਲੰਗਰ ਲਾ ਦਿੱਤੇ ਜਾਂਦੇ ਹਨ। ਮੁਰਦਾ ਸਰੀਰਾਂ ਤੇ ਚਾਦਰਾਂ ਪਾ ਦਿੱਤੀਆਂ ਗਈਆਂ ਤੇ ਜ਼ਖਮੀਆਂ ਨੂੰ ਰੇਹੜਿਆਂ ਟਰਾਲੀਆਂ ਵਿੱਚ ਨੇੜਲੇ ਹਸਪਤਾਲਾਂ ਵਿੱਚ ਪਹੁੰਚਾਇਆ ਗਿਆ।

ਇਸ ਕਾਰਜ ਲਈ ਦੋ ਦੁਸ਼ਮਣ ਸਰੂਪ ਸਿੰਘ ਤੇ ਗੱਜਣ ਸਿੰਘ ਸਭ ਤੋਂ ਮੋਹਰੀ ਭੂਮਿਕਾ ਨਿਭਾਅ ਰਹੇ ਸਨ। [illegible]

----- 0 -----

# ਸਿੱਖਿਆ ਲਈ ਭਾਸ਼ਣ

*ਬਹਾਦਰ ਸਿੰਘ ਗੋਸਲ*

ਅੱਜ ਫਿਰ ਮਾਸਟਰ ਅਮਰ ਸਿੰਘ ਨੇ ਸਵੇਰ ਦੀ ਸਭਾ ਵਿੱਚ ਸਕੂਲ ਦੇ ਬੱਚਿਆਂ ਸਾਹਮਣੇ ਆਪਣਾ ਭਾਸ਼ਣ ਦੇਣਾ ਸੀ। ਉਸ ਨੇ ਸੋਚਿਆ ਕਿ ਪਿਛਲੀ ਵਾਰ ਉਸਨੇ ਆਪਣੇ ਨਸ਼ਾ ਕਰ ਰਹੇ ਪੁੱਤਰ ਤੋਂ ਦੁਖੀ ਹੋਕੇ ਨਸ਼ਿਆਂ ਵਿਰੁੱਧ ਭਾਸ਼ਣ ਦਿੱਤਾ ਸੀ। ਇਸ ਲਈ ਇਸ ਵਾਰ ਕੋਈ ਹੋਰ ਨਵਾਂ ਵਿਸ਼ਾ ਹੋਣਾ ਚਾਹੀਦਾ ਹੈ। ਤਾਂ ਬੜਾ ਸੋਚ ਕੇ ਉਸਨੇ ਵਿਸ਼ਾ ਚੁਣਿਆ "ਫਜ਼ੂਲ ਖਰਚਾ।"

ਫਿਰ ਸਵੇਰ ਦੀ ਸਭਾ ਵਿੱਚ ਉਨ੍ਹਾਂ ਨੇ ਬੱਚਿਆਂ ਨੂੰ ਸਿੱਖਿਆ ਦੇਣ ਲਈ ਬਹੁਤ ਹੀ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ। ਉਨ੍ਹਾਂ ਵੱਲੋਂ ਦਿੱਤੇ ਗਏ ਭਾਸ਼ਣ ਵਿੱਚ ਫਜ਼ੂਲ ਖਰਚੀ ਬਾਰੇ ਕੀਤੀਆਂ ਗੱਲਾਂ ਤੇ ਸਾਰੇ ਸਾਥੀ ਅਧਿਆਪਕ ਅਤੇ ਬੱਚੇ ਬਹੁਤ ਹੀ ਪ੍ਰਭਾਵਿਤ ਹੋਏ ਪਰ ਦੱਸ ਦਿਨਾਂ ਬਾਅਦ ਮਾਸਟਰ ਅਮਰ ਸਿੰਘ ਦੇ ਘਰ ਕਿਸੇ ਬਜ਼ੁਰਗ ਦਾ ਭੋਗ ਪੈਣਾ ਸੀ। ਭੋਗ ਤੇ ਅਥਾਹ ਇਕੱਠ ਅਤੇ ਖਰਚੇ ਦਾ ਕੋਈ ਅੰਤ ਨਾ ਰਿਹਾ।

**98764-52223**

----- 0 -----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਖ਼ਜ਼ਾਨੇ ਦਾ ਹਾਲ ❀

ਰਾਜ ਡਾਕੂਆਂ ਮੂਰਖਾਂ ਹੱਥ ਆਇਆ,
ਗੁੱਠੇ ਲਾ ਦਿੱਤਾ ਜੀਹਨਾਂ ਦਾਨਿਆਂ ਨੂੰ।
ਲੁੱਟ ਪੁੱਟ ਕੇ ਭਰ ਲਈ ਘਰ ਆਪਣੇ,
ਵਿੱਚ ਜਾਣਿਆਂ ਜੀਹਨਾਂ ਨੇ ਤਾਅਨਿਆਂ ਨੂੰ।
ਜਿਨ੍ਹਾਂ ਵਿੱਚ ਨਹੀਂ ਰਸ ਦੀ ਬੂੰਦ ਇੱਕ ਵੀ,
ਪੀੜਨ ਲਗ ਪਏ ਉਨ੍ਹਾਂ ਹੀ ਕਾਨਿਆਂ ਨੂੰ।
ਕਰਜ਼ਾ ਚੁੱਕ ਕੇ, ਕਰਜ਼ਾ, ਇਹ ਲਾਹ ਰਹੇ ਨੇ,
ਕੌਣ ਕੈਲਵੀ ਭਰੂ ਖ਼ਜ਼ਾਨਿਆਂ ਨੂੰ ?

----- 0 -----

### ❀ ਗਧਾ ਵਜ਼ੀਰ ਹੋਇਆ ❀

ਹੇਰਾ ਫੇਰੀ ਕਰ, ਵਰਤ ਭ੍ਰਿਸ਼ਟ ਸਾਧਨ,
ਬਿਨਾ ਸਾਧਨਾ ਹਰ ਕੋਈ ਪੀਰ ਹੋਇਆ।
ਸਹਿਨਸ਼ੀਲਤਾ ਦਾ ਬੁਰਕਾ ਪਾ ਮੂੰਹ ਤੇ,
ਅੰਦਰੋਂ ਹਰ ਕੋਈ, ਜੰਡ ਕਰੀਰ ਹੋਇਆ।
ਦੂਸ਼ਿਤ ਹਵਾ ਅੰਦਰ ਲੈਣਾ ਸਾਹ ਔਖਾ,
ਜ਼ਹਿਰੀ ਸਭ ਦਰਿਆਵਾਂ ਦਾ ਨੀਰ ਹੋਇਆ।
ਰੋਜ਼ ਕੁੱਖਾਂ 'ਚ ਧੀਆਂ ਦਾ ਕਤਲ ਹੁੰਦੈ,
ਆਖੀ ਕੈਲਵੀ ਜੇ ਕਰ ਗੱਲ ਸੱਚੀ,
ਜ਼ਖ਼ਮੀ ਹਾਕਿਮ ਦਾ ਫੇਰ ਜ਼ਮੀਰ ਹੋਇਆ।
ਉਹਨੇ ਧੱਕ ਕੇ ਜ਼ਿਲ੍ਹੇ ਤੋਂ ਬਾਹਰ ਕੀਤਾ,
ਜਦੋਂ ਸ਼ਹਿਰ ਦਾ ਗਧਾ ਵਜ਼ੀਰ ਹੋਇਆ।

----- 0 -----

### ❀ ਗੱਲ ਸਿਆਣਿਆਂ ਦੀ ❀

ਗੱਲ ਮੂਰਖਾਂ ਦੀ ਮਿੱਠੀ ਲੱਗਦੀ ਏ,
ਕੌੜੀ ਲੱਗਦੀ ਗੱਲ ਸਿਆਣਿਆਂ ਦੀ।
ਖੇਤ ਵਾਹਕੇ, ਬੀਜ ਕੇ ਵੇਖ ਲੈ ਤੂੰ,
ਫਸਲ ਉੱਗਦੀ ਨਹੀਂ, ਭੁੱਜੇ ਦਾਣਿਆਂ ਦੀ।
ਅਕਲਹੀਣ ਇਨਸਾਨ ਨੂੰ ਕੌਣ ਪੁੱਛਦਾ?
ਕਦਰ ਪੈ ਰਹੀ ਹੈ ਏਥੇ ਬਾਣਿਆਂ ਦੀ।
ਤੇਰੇ ਕੋਲ ਵੀ ਕੈਲਵੀ ਕਾਰ ਹੁੰਦੀ,
ਕੈਸਟ ਕੱਢਦੋਂ ਜੇ ਲੱਚਰ ਗਾਣਿਆਂ ਦੀ।

----- 0 -----

### ❀ ਦੋ ਪੈਰ-ਦੋ ਪਰ ❀

ਦੋ ਪੈਰ ਜਿਸਦੇ, ਦੋ ਪਰ ਜਿਸਦੇ,
ਬੰਦਾ ਉਹ ਹੀ, ਅਸਲ ਇਨਸਾਨ ਜਾਣੋ।
ਪੈਰ ਓਸ ਨੂੰ ਧਰਤ ਨਾਲ ਜੋੜਦੇ ਨੇ,
ਅਨੁਭਵ ਜੀਵਨ ਦਾ ਦੇਂਦੇ ਮਹਾਨ ਜਾਣੋ।
ਪਰ, ਉਹਨੂੰ ਉਡਾਉਂਦੇ ਅਕਾਸ਼ ਅੰਦਰ,
ਉਹ ਨੇ 'ਕਲਪਣਾ' ਅਤੇ 'ਗਿਆਨ' ਜਾਣੋ।
ਪੈਦਾ ਹੁੰਦਾ ਜੋ ਦਯਾ 'ਚੋਂ ਕੈਲਵੀ ਜੀ !
ਉਹ ਧਰਮ ਹੀ ਕਰੇ ਕਲਿਆਣ ਜਾਣੋ।

----- 0 -----

### ❀ ਖੜੌਣੇ ਖੰਡ ਦੇ ❀

ਵੋਟਾਂ ਵਾਸਤੇ ਲਾਉਂਦੇ ਨਿੱਤ ਕੁੰਡੀਆਂ ਉਹ,
ਰਿਸ਼ਤੇ ਜੋੜਦੇ, ਤੇ ਰਿਸ਼ਤੇ ਗੰਢਦੇ ਨੇ।
ਹਾਕਮ ਵੰਡਦੇ ਨਹੀਂ ਗਰਾਂਟ ਗੱਫੇ,
ਇਹ ਤਾਂ ਦਰਦ ਮੁਸੀਬਤਾਂ ਵੰਡਦੇ ਨੇ।
ਰਿਸ਼ਤੇ ਗਰਜ਼ ਦੇ ਕਦੇ ਨਾ ਤੋੜ ਚੜ੍ਹਦੇ,
ਰਿਸ਼ਤੇ ਪਿਆਰ ਦੇ ਅੰਤ ਤਕ ਹੰਢਦੇ ਨੇ।
ਅੰਦਰ ਕੈਲਵੀ ਇਨ੍ਹਾਂ ਦੇ ਜ਼ਹਿਰ ਭਰਿਆ,
ਤੂੰ ਸਮਝੇਂ ਖੜੌਣੇ ਇਹ ਖੰਡ ਦੇ ਨੇ।

----- 0 -----

*9878381474*

## ਹੁਣ ਹੋਣਾ ਨਹੀਂ ਗੁਜ਼ਾਰਾ

*ਮੇਜਰ ਸਿੰਘ 'ਇਸਰੂ'*

ਹੁਣ ਹੋਣਾ ਨਹੀਂ ਗੁਜ਼ਾਰਾ, ਝੂਠੇ ਵਾਅਦਿਆਂ ਦੇ ਨਾਲ।
ਤੈਨੂੰ ਕਰਨਾ ਹੀ ਪਵੇਗਾ, ਸ਼ਬਦ ਦੇ ਨਾਲ ਪਿਆਰ।

ਆ ਗਿਆ ਬੁਢਾਪਾ, ਝੂਠੇ ਲਾਰੇ ਲਾਉਂਦੇ ਨੂੰ।
ਤੈਨੂੰ ਸ਼ਰਮ ਨਹੀਂ ਆਉਂਦੀ, ਭੁੱਲਾਂ ਬਖਸ਼ਾਉਂਦੇ ਨੂੰ।
ਭਲਾ ਆਪਣਾ ਤੂੰ ਚਾਹੁੰਨਾ, ਹੁਕਮ ਗੁਰੂ ਦਾ ਵਿਚਾਰ।
ਹੁਣ ਹੋਣਾ ਨਹੀਂ ਗੁਜ਼ਾਰਾ..............।

ਸਤਿਗੁਰ ਬਖਸ਼ਿਆ ਸੀ ਤੈਨੂੰ, ਬੜਾ ਖੁਸ਼ ਹੋਇਆ ਸੀ।
ਕਰੂੰ ਢਾਈ ਘੰਟੇ ਭਜਨ, ਇਹ ਦਿਲ 'ਚ ਪਰੋਇਆ ਸੀ।
ਕੀਤਾ ਨਹੀਂ ਪੂਰਾ ਵਾਅਦਾ, ਫੜਾਂ ਮਾਰੇਂ ਦਮਦਾਰ।
ਹੁਣ ਹੋਣਾ ਨਹੀਂ ਗੁਜ਼ਾਰਾ..............।

ਕਦੀ ਭਜਨ ਨਹੀਂ ਤੂੰ ਕੀਤਾ, ਕਦੀ ਸ਼ਬਦ ਨਹੀਂ ਤੂੰ ਸੁਣਿਆ।
ਕਿਵੇਂ ਪਿਆਰ ਗੁਰੂ ਵਾਲਾ, ਤੇਰੇ ਹਿਰਦੇ ਜਾਊ ਬੁਣਿਆ।
ਅਨੰਦ ਅੰਦਰ ਜੇ ਹੈ ਲੈਣਾ, ਪੰਜਾਂ ਚੋਰਾਂ ਨੂੰ ਤੂੰ ਮਾਰ।
ਹੁਣ ਹੋਣਾ ਨਹੀਂ ਗੁਜ਼ਾਰਾ..............।

ਖਾਣਾ, ਬੋਲਣਾ ਤੇ ਸੌਣਾ, ਹੁਣ ਘੱਟ ਕਰ ਦੇ
ਅੰਮ੍ਰਿਤ ਵੇਲੇ ਜਾਗਣਾ, ਤੂੰ ਹੁਣ ਸ਼ੁਰੂ ਕਰ ਦੇ
ਦੇਖ ਤੇਰੇ ਉੱਤੇ ਗੁਰੂ, ਕਿਵੇਂ ਹੁੰਦਾ ਹੈ ਨਿਹਾਰ।
ਹੁਣ ਹੋਣਾ ਨਹੀਂ ਗੁਜ਼ਾਰਾ..............।

'ਮੇਜਰ' ਕਰ ਦਿਲੋਂ ਅਰਦਾਸ, ਤੂੰ ਗੁਰੂ ਅੱਗੇ ਜੀ।
ਸਾਰੇ ਕੀਤੇ ਹੋਏ ਗੁਨਾਹ, ਤੇਰੇ ਓਹੀਓ ਕੱਜੇ ਜੀ।
ਸਿਆਣਪ ਆਪਣੀ ਤੂੰ ਛੱਡ, ਉਹ ਖੋਲੇ ਤੇਰੇ ਦੁਆਰ।

ਹੁਣ ਹੋਣਾ ਨਹੀਂ ਗੁਜ਼ਾਰਾ, ਝੂਠੇ ਵਾਅਦਿਆਂ ਦੇ ਨਾਲ।
ਤੈਨੂੰ ਕਰਨਾ ਹੀ ਪਵੇਗਾ, ਸ਼ਬਦ ਨਾਲ ਪਿਆਰ।

*75080-32052*

—0—

## ਸ਼ਹੀਦਾਂ ਦੇ ਸਿਰਤਾਜ

*'ਪ੍ਰੀਤਮ ਸਿੰਘ ਢਾਡੀ' ਜਗਾਧਰੀ*

ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਹਨ, ਸਾਈਂ ਮੀਆਂ ਮੀਰ ਭੱਜਾ ਭੱਜਾ ਆਇਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਇਉਂ ਗੱਲ ਕਰਨ ਲੱਗਾ, ਪਾਤਸ਼ਾਹ ਆਪ ਐਨੀਆਂ ਸ਼ਕਤੀਆਂ ਦੇ ਮਾਲਕ ਹੋ ਕੇ ਜ਼ਾਲਮਾਂ ਦਾ ਜ਼ੁਲਮ ਸਹਿ ਰਹੇ ਹੋ। ਜੇ ਤੁਸੀਂ ਕੁਝ ਨਹੀਂ ਕਰਨਾ ਤਾਂ ਆਪਦੇ ਸੇਵਕ (ਮੀਆਂ ਮੀਰ) ਨੂੰ ਹੁਕਮ ਕਰੋ ਮੈਂ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਕੇ ਰੱਖ ਦਿਆਂਗਾ। ਗੁਰੂ ਸਾਹਿਬ ਨੇ ਮੀਆਂ ਮੀਰ ਦੀ ਇਹ ਗੱਲ ਸੁਣਕੇ ਕਿਹਾ:-

ਮੀਆਂ ਮੀਰ ਮੈਂ ਜਾਣਦੈਂ ਤੇਰੀ ਸ਼ਕਤੀ ਨੂੰ,
ਤੇਰੀ ਅੱਖ ਦੇ ਇੱਕ ਇਸ਼ਾਰੇ ਨੇ, ਆਸਮਾਨ ਦੀ
ਉਚੀ ਟੀਸੀ ਤੋਂ ਤੈਂ ਤੋੜ ਲਿਆਉਣੇ ਤਾਰੇ ਨੇ।
ਪਰ ਜੋਰ ਨਾ ਮੈਂ ਅਜਮਾਉਣਾ ਏ,
ਇਹ ਕਮਜ਼ੋਰ ਵੀ ਮੈਂ ਅਜਮਾਉਣੇ ਨੇ,
ਢਾਡੇ ਇਹ ਜਾਲਮ ਰੱਖ ਦੇਣੇ,
ਰੱਬ ਦੇ ਇਸ ਮਿੱਠੇ ਭਾਣੇ ਨੇ,
ਸਤਿਗੁਰੂ ਜੀ ਮੀਆਂ ਮੀਰ ਨੂੰ ਹੋਰ ਫੁਰਮਾਉਂਦੇ ਹਨ,
ਬੋਲੇ ਨੇ ਸਤਿਗੁਰ ਸਾਈਂ ਜੀ,
ਸਾਈਂ ਦਾ ਸ਼ੁਕਰ ਮਨਾਉਣਾ ਏਂ।
ਅਸੀਂ ਬਲ ਹੋ ਕੇ ਨਿਰਬਲ ਹੋਣੈ,
ਸ਼ਾਂਤੀ ਦਾ ਸਬਕ ਸਖਾਉਣਾ ਏਂ।
ਮੇਰੇ ਤਨ ਤੇ ਛਾਲ ਉੱਠੇ ਨੇ,
ਕਰਤਾਰ ਰਚਾਈ ਲੀਲਾ ਏ।
ਮੈਂ ਪਾਣ ਸ਼ਹੀਦੀ ਚਾਹੜਾਂਗਾ,
ਸੱਜਣਾ ਇਹ ਪੰਥ ਰੰਗੀਲਾ ਏ।
ਮੈਂ ਕਰਨੀ ਲੋ ਕੁਰਬਾਨੀ ਦੀ,
ਸਿੱਖੀ ਫੁਲਵਾੜੀ ਲਾਉਣੀ ਏ।
ਮੈਂ ਸਿਦਕ ਦੀ ਜੋਤ ਜਗਾਉਣ ਲਈ,
ਕੱਢ ਚਰਬੀ ਆਪਣੀ ਪਾਉਣੀ ਏ।
ਸਿੱਖੀ ਬੂਟੇ ਟਹਿਕਣਗੇ, ਫੁੱਲਾਂ ਤੇ ਖੇੜਾ ਆਵੇਗਾ।
ਕੌਮੀ ਇਤਿਹਾਸ ਸ਼ਹੀਦਾਂ ਦਾ,
ਨਾਲ ਲਹੂ ਦੇ ਲਿਖਿਆ ਜਾਵੇਗਾ।

*90681-14545*

—0—

## ਗਿਆਨੀ ਦਿੱਤ ਸਿੰਘ ਜੀ

*ਗੁਰਨਾਮ ਸਿੰਘ 'ਬਿਜਲੀ'*

ਮਿਹਨਤ ਕਰਨਾ ਕੰਮ ਸਿਆਣਿਆਂ ਦਾ,
ਇਸ ਤਰ੍ਹਾਂ ਹੀ ਟੱਬਰ ਪਾਲਣਾ ਜੀ
ਸੰਤ ਦੀਵਾਨ ਸਿੰਘ ਕਰਦਾ ਸੀ ਪਾਠ ਪੂਜਾ,
ਚੰਗੇ ਬੰਦਿਆਂ ਦਾ ਸਾਥ ਭਾਲਣਾ ਜੀ
21 ਅਪਰੈਲ 1850 ਦਾ ਸਮਾਂ ਸੁਹਾਵਣਾ,
ਮਾਤਾ ਰਾਮ ਕੌਮ ਦੀ ਕੁੱਖ ਨੂੰ ਭਾਗ ਲੱਗੇ
ਇਕ ਬਾਲਕ ਨੇ ਲਿਆਂ ਸੀ ਜਨਮ ਉਦੋਂ,
ਸੰਤ ਦੀਵਾਨ ਸਿੰਘ ਗਾਉਣ ਰਾਗ ਲੱਗੇ
ਨਾਮ ਰੱਖਿਆ ਬਾਲਕ ਦਾ 'ਰਾਮ ਦਿੱਤਾ'
ਪਾਲਣ ਉਸ ਨੂੰ ਨਾਲ ਪਿਆਰ ਲੱਗੇ,
ਵਿੱਦਿਆ ਮੁੱਢਲੀ ਦਿੱਤੀ ਘਰ ਵਿੱਚ ਹੀ,
ਉੱਚ ਵਿਦਿਆ ਲਈ ਕਰਨ ਵਿਚਾਰ ਲੱਗੇ,
ਪਿੰਡ ਤਿਉੜ ਵਿੱਚ ਡੇਰਾ ਸੀ ਸਾਧੂਆਂ ਦਾ,
ਰਾਮ ਦਿੱਤੇ ਨੂੰ ਉਥੇ ਭੇਜ ਦਿੱਤਾ,
ਕੁਝ ਸਿੱਖਿਆ ਉਸ ਨੇ ਲਈ ਉੱਥੇ,
ਫੇਰ ਚੱਠਿਆਂ ਵਾਲੇ ਨੂੰ ਤੋਰ ਦਿੱਤਾ।
ਜੰਮਣਾ-ਮਰਨਾ ਹੈ ਜੱਗ ਦੀ ਰੀਤ ਮੁੱਢੋਂ,
ਕਈ ਆਪਣਾ ਜਨਮ ਸੰਵਾਰ ਜਾਂਦੇ,
ਖਾਣਾ-ਪੀਣਾ ਤੇ ਗੰਦ ਖਿਲਾਰ ਦੇਣਾ,
ਆ ਕੇ ਜੱਗ 'ਤੇ ਢੋਰ-ਗਵਾਰ ਜਾਂਦੇ।
ਕਈ ਦੇਸ਼ ਤੇ ਧਰਮ ਦੀ ਆਣ ਖਾਤਰ,
ਆਪੇ-ਆਪਣਾ ਪਰਿਵਾਰ ਵੀ ਵਾਰ ਜਾਂਦੇ,
ਅਣਖ ਕੌਮ ਦੀ ਜੱਗ 'ਤੇ ਰਹਿ ਜਾਵੇ,
ਜ਼ਬਰ ਜ਼ੁਲਮ ਵੀ ਹੱਸ-ਹੱਸ ਸਹਾਰ ਜਾਂਦੇ।
ਗਿਆਨੀ ਦਿੱਤ ਸਿੰਘ ਵਰਗੇ ਮਹਾਨ ਯੋਧੇ,
ਹੈਂਕੜਬਾਜ਼ਾਂ ਨੂੰ ਦੇ ਵੰਗਾਰ ਜਾਂਦੇ।
'ਦਿਯਾ ਨੰਦ' ਵਰਗੇ ਗੋਡੇ ਟੇਕਦੇ ਸਨ,
ਗਿਆਨੀ ਦਿੱਤ ਸਿੰਘ ਭੱਬਕ ਜਦ ਮਾਰ ਜਾਂਦੇ,
ਦੰਭ ਤੇ ਪਖੰਡ ਦਾ ਕਰਨ ਵਿਰੋਧ ਜਿਹੜੇ,
ਕਈ ਗੁਰੂ, ਕਈ ਬਣ ਅਵਾਤਰ ਜਾਂਦੇ।
ਪਿੱਛਤੇ ਵਰਗ ਨੂੰ 'ਬਿਜਲੀ' ਕੀਹਨੇ ਪੁੱਛਣਾ ਸੀ,
ਜੇਕਰ ਦਿੱਤ ਸਿੰਘ ਹੰਭਲਾ ਨਾ ਮਾਰ ਜਾਂਦੇ।

----- 0 ----- *9463823495*

## ਔਰਤ...

*ਹਰਦੀਪ ਬਿਰਦੀ*

ਸੌਖਾ ਹੈ ਕਹਿਣਾ ਕਿ ਅੱਜ ਦੀ
ਔਰਤ ਏਂ ਤੂੰ
ਹੱਕ ਲਈ ਲੜ
ਪਰ ਜ਼ਜ਼ਬਾਤ
ਤੇ ਭਾਵਨਾਂਵਾ
ਦੇ ਹੱਥੋਂ ਮਜ਼ਬੂਰ
ਉਹ ਕਿੰਨੀ ਕੁ
ਉਹ ਹੀ ਜਾਣੇ
ਨਾ ਮਾਪੇ ਹੁਣ ਮਾਪੇ ਬਣਦੇ
ਤੋਰਕੇ ਘਰੋਂ
ਆਜ਼ਾਦ ਹੋਏ
ਉਹੀ ਤੇਰਾ
ਕਹਿਕੇ ਨਿਬੇੜਦੇ
ਨੇ ਗੱਲ ਸਾਰੀ
ਤੇ ਮਾਹੀ
ਨਸੇੜੀ, ਪੀ ਕੇ ਕਰੇ
ਜ਼ੁਲਮ ਕਿਸ ਨੂੰ
ਦੱਸੇ ਕਹਾਣੀ
ਕਿਸ ਲਈ ਜੀਵੇ
ਅੱਧੀ ਉਮਰ
ਦਾ ਪੈਂਡਾ ਲੰਘਿਆ
ਕੁਝ ਆਵਾਜ਼ ਉਠਾਈ ਜਦ
ਮਾਰ ਕੁਟ
ਬਦਚਲਨ ਦਾ ਇਲਜ਼ਾਮ ਲੱਗਦਾ
ਫਿਰ ਨਿੱਤ
ਜਵਾਨ ਹੁੰਦੀ ਧੀ
ਉਸਦਾ ਡਰ
ਅਪਣੇ ਬਾਰੇ
ਕਿੰਝ ਸੋਚ ਸਕਦੀ ਹੈ ਉਹ ਔਰਤ।

9041600900

----- 0 -----

## ਔਰਤ ਦਾ ਸਤਿਕਾਰ ਕਰੋ

*ਰਣਜੀਤ ਸਿੰਘ*

ਓ ਦੁਨੀਆ ਦੇ ਲੋਕੋ, ਕਰਕੇ ਦੇਖੋ ਸੋਚ ਵਿਚਾਰ।
ਜੋ ਚਾਹੀਦੈ ਉਹ ਨੀ ਮਿਲਦਾ, ਔਰਤ ਨੂੰ ਸਤਿਕਾਰ।

ਇਹ ਹੈ ਸਾਰੇ ਜੱਗ ਦੀ ਜਣਨੀ, ਨਹੀਂ ਕੋਈ ਵਸਤ ਬਿਗਾਨੀ।
ਇਸ ਦੀ ਕੁੱਖ ਤੋਂ ਹੀ ਨੇ ਜਾਏ, ਭਗਤ ਸੂਰਮੇ ਦਾਨੀ।
ਪਰ ਨੇ ਲੋਕੀ ਭੁੱਲੀ ਜਾਂਦੇ, ਉਸ ਦੇ ਸਭ ਉਪਕਾਰ।
ਜੋ ਚਾਹੀਦੈ ਉਹ ਨੀ ਮਿਲਦਾ, ਔਰਤ ਨੂੰ ਸਤਿਕਾਰ।

ਸੁਣਨੇ ਪੈਂਦੇ ਤਾਅਨੇ ਮੇਹਣੇ, ਜੇ ਨਾ ਦਾਜ ਲਿਆਈ।
ਸਹੁਰੇ ਘਰ ਦੇ ਸਾਰੇ ਮੈਂਬਰ, ਬਣਦੇ ਝੱਟ ਕਸਾਈ।
ਨਿੱਤ ਦਿਹਾੜੇ ਕੀ ਵਾਪਰਦੈ, ਪੜ੍ਹ ਦੇਖੋ ਅਖਬਾਰ।
ਜੋ ਚਾਹੀਦੈ ਉਹ ਨੀ ਮਿਲਦਾ, ਔਰਤ ਨੂੰ ਸਤਿਕਾਰ।

ਕਦੇ ਕਿਸੇ ਨੇ ਫਾਹਾ ਲੈ ਲਿਆ, ਕੋਈ ਸਟੋਵ ਨਾਲ ਸੜਦੀ।
ਹਰ ਰੋਜ਼ ਇੱਕ ਧੀ ਕਿਸੇ ਦੀ, ਬਲੀ ਦਾਜ ਦੀ ਚੜ੍ਹਦੀ।
ਜੇ ਮਾਪਿਆਂ ਦੇ ਕੋਲ ਨੀ ਪੈਸਾ, ਧੀ ਬਣ ਜਾਂਦੀ ਭਾਰ।
ਜੋ ਚਾਹੀਦੈ ਉਹ ਨੀ ਮਿਲਦਾ, ਔਰਤ ਨੂੰ ਸਤਿਕਾਰ।

ਔਰਤ ਦੇ ਨਾਲ ਜੁੜੇ ਹੋਏ ਨੇ, ਸਭੇ ਪਵਿੱਤਰ ਰਿਸ਼ਤੇ।
ਹਰ ਕੋਈ ਚਾਹੁੰਦਾ ਸੰਗ ਔਰਤ ਦਾ, ਭਾਵੇਂ ਹੋਣ ਫਰਿਸ਼ਤੇ।
ਅੱਧਾ ਅੰਗ ਮਰਦ ਦਾ ਔਰਤ, ਰਹੇ ਗਰੰਥ ਉਚਾਰ।
ਜੋ ਚਾਹੀਦੈ ਉਹ ਨੀ ਮਿਲਦਾ, ਔਰਤ ਨੂੰ ਸਤਿਕਾਰ।

ਬੜੀਆਂ ਬੜੀਆਂ ਡੀਂਗਾਂ ਮਾਰਨ, ਨਿੱਤ ਸੁਣੀਂਦੇ ਨੇਤਾ।
ਪਰ ਨਹੀਂ ਆਇਆ ਸੱਚੇ ਅਰਥਾਂ ਵਿੱਚ ਔਰਤ ਦਾ ਚੇਤਾ।
ਬੜਾ ਫਰਕ ਹੈ ਸਾਡੀ ਕਹਿਣੀ ਤੇ ਕਰਨੀ ਵਿਚਕਾਰ।
ਜੋ ਚਾਹੀਦੈ ਉਹ ਨੀ ਮਿਲਦਾ, ਔਰਤ ਨੂੰ ਸਤਿਕਾਰ।

ਜਾਗੋ ਮੇਰੇ ਦੇਸ਼ ਦੇ ਲੋਕੋ, ਇੱਕ ਗੱਲ ਮੇਰੀ ਜਾਣੋ।
ਔਰਤ ਦਾ ਰੁਤਬਾ ਹੈ ਉੱਚਾ, ਉਸਦੀ ਕਦਰ ਪਛਾਣੋ।
ਜੇ ਚਾਹੁੰਦੇ ਹੋ ਦੁਨੀਆ ਦੇ ਵਿੱਚ, ਸਾਡਾ ਵਧੇ ਵਿਕਾਰ।
ਕਰਨਾ ਸਿੱਖੋ ਫੇਰ ਤਾਂ ਸਾਰੇ, ਔਰਤ ਦਾ ਸਤਿਕਾਰ।

----- 0 -----

## ਦਲਾਂ ਦੀ ਦਲਦਲ

*ਹਰਬੰਸ ਸਿੰਘ "ਸ਼ਾਨ"*

ਹੁਣ ਵੱਸ ਦਾ ਨਾ ਰੋਗ ਰਿਹਾ ਇਨ੍ਹਾਂ ਦੇ,
ਹੋ ਗਏ ਨੇ ਬੇਵਸੇ ਮਿੱਤਰੋ।
ਚੰਦਰੀ ਦਲਾਂ ਦੀ ਦਲਦਲ 'ਚ ਬੇਚਾਰੇ ਇਹ ਧਸੇ ਮਿੱਤਰੋ।

ਹਟ ਗਈਆਂ ਨਾਮ ਦੀਆਂ ਚੜ੍ਹਨੋਂ ਖ਼ੁਮਾਰੀਆਂ।
ਭੰਗ ਪੀਕੇ ਅੰਬਰਾਂ 'ਚ ਲਾਉਂਦੇ ਨੇ ਉਡਾਰੀਆਂ।
ਹੁਣ ਧਰਮ ਦੀ ਆੜ ਵਿੱਚ ਕਰਦੇ ਇਹ ਮਣਾ ਮੂੰਹਿ ਨਸ਼ੇ ਮਿੱਤਰੋ।
ਚੰਦਰੀ ਦਲਾਂ ਦੀ ......................।

ਸ਼ਬਦ ਗੁਰੂ ਤੋਂ ਇਹ ਪਾਸਾ ਜਾਂਦੇ ਵੱਟਦੇ।
ਡੇਰਿਆਂ 'ਚ ਸਾਧਾਂ ਦੀਆਂ ਤਲੀਆਂ ਨੇ ਚੱਟਦੇ।
ਮਰੇ ਮੁੱਕੇ ਸਾਰੇ ਸਾਧ ਯਾਦ ਇਨ੍ਹਾਂ ਨੂੰ ਤੇ ਭੁੱਲੇ ਗੁਰੂ ਦਸੇ ਮਿੱਤਰੋ।
ਚੰਦਰੀ ਦਲਾਂ ਦੀ ......................।

ਚੋਧਰਾਂ ਦੇ ਭੁੱਖਿਆਂ ਨੂੰ ਭੋਰਾ ਵੀ ਹਯਾ ਨਾ।
ਪੰਥ ਪਵੇ ਢੱਠੇ ਖੂਹ 'ਚ ਕੋਈ ਪਰਵਾਹ ਨਾ।
ਭੈੜੇ ਕੁਨਬਾਪ੍ਰਵਰੀ ਨੂੰ ਭੁੱਲਦੇ ਨਾ ਬਿੰਦ, ਘੜੀ, ਚਸੇ ਮਿੱਤਰੋ।
ਚੰਦਰੀ ਦਲਾਂ ਦੀ ......................।

ਇੱਕ ਦੂਜੇ ਦੀਆਂ ਪੱਗਾਂ ਲਾਹੁੰਦੇ ਇਹ ਸ੍ਵਾਂਗੀ ਨੇ।
ਗੋਲਕਾਂ ਦੇ ਪਿੱਛੇ ਨਿੱਤ ਹੁੰਦੇ ਡਾਂਗੋ ਡਾਂਗੀ ਨੇ।
ਕਹੇ ਬਗਲੀ ਦਾ "ਸ਼ਾਨ" ਇਹ ਮਾਇਆ ਦੇ ਸਿਕੰਜੇ ਵਿੱਚ ਕਸੇ ਮਿੱਤਰੋ।
ਚੰਦਰੀ ਦਲਾਂ ਦੀ ਦਲਦਲ 'ਚ ਬੇਚਾਰੇ ਇਹ ਧਸੇ ਮਿੱਤਰੋ।

*9878573068*

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ, ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ, ਪੰਜਾਬੀ ਦਾ ਸਨਮਾਨ ਕਰੋ।**

ਵਿਸ਼ਵ ਭਾਈਚਾਰੇ ਦਾ ਆਧਾਰ

## ਸ਼ਬਦ ਗੁਰੂ ਨਾਨਕ

*ਇੰਜ: ਜਸਵੰਤ ਸਿੰਘ*

ਸ਼ਬਦ ਗੁਰੂ' ਦੀ ਨੀਂਹ, ਨਾਨਕ ਆਪ ਰੱਖੀ
'ਸ਼ਬਦ ਗੁਰੂ' ਹੀ ਸਾਰੇ ਸੰਸਾਰ ਵਸਦਾ।
ਸਾਰੇ ਧਰਮਾਂ ਦੇ ਸਾਂਝ ਦੀ ਕਰੇ ਰਖ਼ਸ਼ਾ
ਤਾਂਹੀਉਂ ਇਸ ਅੰਦਰ ਸਿਰਜਣਹਾਰ ਵਸਦਾ।
ਕਿਸੇ ਇੱਕ ਦੀ ਮਾਲਕੀ ਕੌਣ ਕਹਿੰਦਾ।
ਇਹਦੇ ਵਿੱਚ ਤਾਂ ਸਾਰਾ ਸੰਸਾਰ ਵਸਦਾ।
ਭਗਤਾਂ-ਭੱਟਾਂ ਦੀ ਬਾਣੀ ਇਹ ਸਾਖ ਭਰਦੀ
ਇਸ ਵਿੱਚ ਖ਼ਲਕਤ ਦਾ ਖ਼ਾਲਕ ਕਰਤਾਰ ਵਸਦਾ।
ਇੱਕ ਦੂਜੇ ਦਾ ਆਓ ਸਤਿਕਾਰ ਕਰੀਏ
ਵਿਸ਼ਵ ਭਾਈਚਾਰਾ ਲੋੜ ਸੰਸਾਰ ਦੀ ਏ।
ਨਫ਼ਰਤ ਕਰਦਿਆਂ ਨਫ਼ਰਤ ਵਧੀ ਜਾਂਦੀ
ਨਫ਼ਰਤ ਛੱਡਣਾ ਹੀ ਗੱਲ ਪਿਆਰ ਦੀ ਏ।
ਸਾਰੀ ਖ਼ਲਕਤ ਦੇ ਨਾਲ ਪਿਆਰ ਕਰੀਏ
ਸਿੱਖਿਆ ਨਾਨਕ ਦੀ ਸੱਚੇ ਨਿਰੰਕਾਰ ਦੀ ਏ।
ਸਾਰੇ ਦੇਸ਼ਾਂ ਦਾ ਬਣੇ ਜੇ ਭਾਈਚਾਰਾ।
ਖ਼ੁਸ਼ੀ ਸਾਰਿਆਂ ਦੇ ਸਿਰਜਣਹਾਰ ਦੀ ਏ।

----- 0 ----- *75892-64221*

## ਕਲਗੀਆਂ ਵਾਲਾ...!

*ਕਰਮ ਸਿੰਘ 'ਕਰਮ'*

ਮਿਆਨੋਂ ਬਾਹਰ ਨਾ ਆਉਂਦੀ, ਜੇ ਤੇਗ਼ ਤੇਰੀ,
ਨਹੀਂ ਕਿੱਧਰੇ ਸੀ, ਹਿੰਦੂ, ਸਰਦਾਰ ਦਿਸਣਾ।
ਨਾ ਹੀ ਵੱਜਣੇ ਸੀ ਟੱਲ, ਵਿੱਚ ਮੰਦਰਾਂ ਦੇ,
ਵੇਲੇ ਕੁੰਭ ਸੀ, ਖਾਲੀ ਹਰਦੁਆਰ ਦਿਸਣਾ।
ਕਲਗੀਆਂ ਵਾਲਿਆ, ਲੱਖ ਪ੍ਰਣਾਮ ਤੈਨੂੰ,
ਬੇੜਾ ਹਿੰਦ ਦਾ ਡੁੱਬਦਾ ਤਾਰ ਗਇਓਂ।
ਧਰਮ ਹਿੰਦ ਦੇ ਦਾਤਾ ਬਚਾਉਣ ਦੇ ਲਈ,
ਪੂਰਾ ਵੰਸ਼ ਹੀ ਆਪਣਾ ਵਾਰ ਗਇਓਂ !
'ਦਬਹਿਸ' ਵਰਗੇ ਕਈ ਨਿਥਾਵਿਆਂ ਲਈ,
ਮਹਿਲ ਸਿੱਖੀ ਦਾ ਸੋਹਣਾ ਉਸਾਰ ਗਇਓਂ !

## ਪਿਆਰੀ ਮੂਰਤ

*ਜੋਗਿੰਦਰ ਸਿੰਘ 'ਬੇਦੀ'*

ਪਿਆਰੀ ਪਿਆਰੀ ਮੂਰਤ
ਦਿਲ ਨੂੰ ਛੋਹ ਗਈ
ਸੁੰਦਰ ਸੁੰਦਰ ਮੋਹਣੀ ਮੂਰਤ
ਮਨ ਨੂੰ ਮੋਹ ਗਈ
ਅੰਦਰ ਬਾਹਰ ਚਾਨਣ ਕਰਕੇ
ਲੁਪਤ ਨ ਜਾਣੇ ਕਿਥੇ ਹੋ ਗਈ
ਸਿੰਚਿਆ ਅਮ੍ਰਿਤ ਹਿਰਦੇ ਅੰਦਰ
ਬੀਜ ਨਾਮ ਦਾ ਬੋ ਗਈ।
ਬਖ਼ਸ਼ੋ ਬਖਸ਼ਨਹਾਰ ਸੁਆਮੀ
ਸਗਲ ਘਟਾ ਕੇ ਅੰਤਰਜਾਮੀ
ਤੈਥੋਂ ਗੁਝਾ ਕੁਝ ਵੀ ਨਾਹੀ
ਜਾਣੇ ਸਭਨਾ ਦੀ ਤੂੰ ਖਾਮੀ।

*9717484932*

----- 0 -----

## ਮਾਂ! ਤੇਰੀ ਧੀ ਤੋਹਫ਼ਾ ਮੰਗੇ

*ਸੁਰਜੀਤ 'ਦੇਵਲ'*

ਅੱਜ ਨਾ ਤੇਰੇ ਕੋਲੋਂ ਸੰਗੇ।
ਮਾਂ ! ਤੇਰੀ ਧੀ ਤੋਹਫ਼ਾ ਮੰਗੇ।
ਜਿੱਥੇ ਜਾਵਾਂ ਮਾਣ ਵਧਾਵੇ।
ਪਾਕ ਪਵਿੱਤਰ ਸੋਚ ਬਣਾਵੇ।
ਰੱਜ ਉਹਦਾ ਨਾ ਕਦੇ ਵੀ ਆਵੇ।
ਮਨ 'ਚ ਆਤਮ ਵਿਸ਼ਵਾਸ਼ ਜਗਾਵੇ।
ਰਲ ਕੇ ਬਹਿਣਾ ਮੈਨੂੰ ਸਿਖਾਵੇ।
ਪਿਆਰ, ਨਿਮਰਤਾ, ਸੰਜਮ ਵਧਾਵੇ।
ਸਦਾ ਰਹੇ ਧੀ ਤੇਰੀ ਕੋਲ।
ਬਣ ਕੇ ਰਹੇ ਗਹਿਣਾ ਅਨਮੋਲ।
ਬੁੱਝ ਮਾਏ ਉਹ ਤੋਹਫ਼ਾ ਕੈਸਾ?
ਵਿਦਿਆ ਹੈ ਇਕ ਤੋਹਫਾ ਐਸਾ।
ਵਿਦਿਆ ਮਨੁੱਖ ਦਾ ਤੀਜਾ ਨੇਤਰ।
'ਦੇਵਲ' ਕਹੇ ਇਹ ਤੋਹਫ਼ਾ ਬਿਹਤਰ।

----- 0 ----- *9256267202*



ਕਲਮਾਂ ਦੇ ਹਮਸਫ਼ਰ

# ਪ੍ਰਿੰ: ਬਹਾਦਰ ਸਿੰਘ ਗੋਸਲ

*ਅਵਤਾਰ ਸਿੰਘ ਮਹਿਤਪੁਰੀ*

**ਬੜੇ ਲੰਮੇ ਸਮੇਂ ਤੋਂ ਪਾਠਕਾਂ ਦੀ ਮੰਗ ਸੀ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸਬੰਧਤ ਲੇਖਕਾਂ, ਕਵੀਆਂ ਦੇ ਜੀਵਨ ਅਤੇ ਸਾਹਿਤਕ ਸਫ਼ਰ ਬਾਰੇ ਇਕ ਕਾਲਮ ਸ਼ੁਰੂ ਕੀਤਾ ਜਾਵੇ। ਸੋ ਕਲਮਾਂ ਦੇ ਹਮਸਫ਼ਰ ਦੇ ਕਾਲਮ ਵਿੱਚ ਸਭ ਤੋਂ ਪਹਿਲਾਂ ਪ੍ਰਿੰ: ਬਹਾਦਰ ਸਿੰਘ ਗੋਸਲ ਨਾਲ ਕੀਤੀ ਮੁਲਾਕਾਤ ਦੇ ਵੇਰਵੇ ਪਾਠਕਾਂ ਨਾਲ ਸਾਂਝੇ ਕਰ ਰਿਹਾ ਹਾਂ।**

ਪ੍ਰਿੰ: ਬਹਾਦਰ ਸਿੰਘ ਗੋਸਲ ਨਾਲ ਮੇਰੀ ਮੁਲਾਕਾਤ ਭਾਵੇਂ ਤਿੰਨ ਕੁ ਸਾਲ ਪਹਿਲਾਂ ਹੀ ਹੋਈ ਸੀ ਪਰ ਸਾਹਿਤ ਨਾਲ ਜੁੜੇ ਹੋਣ ਕਰਕੇ ਮੈਂ ਇਨ੍ਹਾਂ ਨੂੰ ਲਗਭਗ 20 ਸਾਲਾਂ ਤੋਂ ਜਾਣਦਾ ਹਾਂ। ਉਹ ਇੱਕ ਅਜਿਹੀ ਸ਼ਖ਼ਸ਼ੀਅਤ ਹਨ ਜੋ ਕਿਸੇ ਪਹਿਚਾਣ ਦੀ ਮੁਹਥਾਜ ਨਹੀਂ ਹੈ। ਉਹ ਇੱਕ ਵਧੀਆ ਕਵੀ ਅਤੇ ਕਹਾਣੀਕਾਰ ਹਨ। ਉਹ ਬਾਲ ਸਾਹਿਤ ਅਤੇ ਪੰਜਾਬੀ ਸਭਿਆਚਾਰ ਨਾਲ ਬਹੁਤ ਨੇੜਿਓਂ ਜੁੜੇ ਹੋਏ ਹਨ।

ਪ੍ਰਿੰਸੀਪਲ ਬਹਾਦਰ ਸਿੰਘ ਗੋਸਲ ਦਾ ਜਨਮ ਪਿੰਡ ਗੋਸਲ ਜ਼ਿਲ੍ਹਾ ਲੁਧਿਆਣਾ ਵਿਖੇ 08.04.1949 ਨੂੰ ਸ: ਰਾਮ ਸਿੰਘ ਦੇ ਘਰ ਹੋਇਆ। ਮੁਢਲੀ ਸਿਖਿਆ ਉਨ੍ਹਾਂ ਨੇ ਆਪਣੇ ਪਿੰਡ ਤੋਂ ਹੀ ਪ੍ਰਾਪਤ ਕੀਤੀ। ਉਨ੍ਹਾਂ ਨੇ ਬੀ.ਐਸ.ਸੀ., ਬੀ.ਐਡ, ਐਮ.ਐਡ, ਐਮ.ਏ. ਹਿਸਟਰੀ ਅਤੇ ਪਬਲਿਕ ਐਡਮਨਿਸਟਰੇਸ਼ਨ, ਡਿਪਲੋਮਾ ਇਨ ਪਾਪੂਲੇਸ਼ਨ ਐਜੂਕੇਸ਼ਨ, ਦੋ ਸਾਲਾ ਡਿਪਲੋਮਾ ਇਨ ਸਿੱਖ ਸਟੱਡੀਜ਼ ਆਦਿ ਬਹੁਤ ਸਾਰੀਆਂ ਡਿਗਰੀਆਂ ਪ੍ਰਾਪਤ ਕੀਤੀਆਂ। ਗੋਸਲ ਸਾਹਿਬ ਬਹੁਤ ਸਾਰੀਆਂ ਸਮਾਜਿਕ ਸੰਸਥਾਵਾਂ ਨਾਲ ਵੀ ਜੁੜੇ ਹੋਏ ਹਨ। ਸਨ 1982 ਵਿੱਚ ਉਨ੍ਹਾਂ ਨੂੰ ਸਟੇਟ ਅਵਾਰਡ ਮਿਲਿਆ ਅਤੇ ਇਸ ਤੋਂ ਇਲਾਵਾ ਬਹੁਤ ਸਾਰੀਆਂ ਸਰਕਾਰੀ ਤੇ ਗੈਰ ਸਰਕਾਰੀ ਸੰਸਥਾਵਾਂ ਵਲੋਂ ਵੀ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ।

ਉਨ੍ਹਾਂ ਨੇ ਦਸਿਆ ਕਿ ਉਹ ਸ਼ੁਰੂ ਤੋਂ ਬੱਚਿਆਂ ਵਿੱਚ ਵਿਚਰਦੇ ਰਹੇ ਹਨ ਇਸ ਕਰਕੇ ਉਹ ਬਾਲ ਸਾਹਿਤ ਅਤੇ ਪੰਜਾਬੀ ਸਭਿਆਚਾਰ ਨਾਲ ਬਹੁਤ ਨੇੜਿਓਂ ਜੁੜੇ ਹੋਏ ਲੇਖਕ ਹਨ। ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਜੀਵਨ ਦੇ ਹਰ ਪਹਿਲੂ ਦਾ ਤਜ਼ਰਬਾ ਬਾ-ਖ਼ੂਬੀ ਨਜ਼ਰ ਆਉਂਦਾ ਹੈ। ਉਹ ਇੱਕ ਸਫਲ ਅਧਿਆਪਕ, ਅਧਿਆਪਕ ਨੇਤਾ, ਲੈਕਚਰਾਰ ਅਤੇ ਸੂਝਵਾਨ ਪ੍ਰਿੰਸੀਪਲ ਦੇ ਤੌਰ ਤੇ ਆਪਣੇ ਸਿਖਿਆ ਮਹਿਕਮੇ ਵਿੱਚ ਜਾਣੇ ਜਾਂਦੇ ਹਨ। ਅਧਿਆਪਕ, ਪ੍ਰਸ਼ਾਸ਼ਕ ਅਤੇ ਕਵੀ ਦੇ ਤੌਰ ਤੇ ਉਨ੍ਹਾਂ ਨੇ ਮਹੱਤਵਪੂਰਨ ਸਫਲਤਾ ਹਾਸਲ ਕੀਤੀ ਹੈ।

ਇਤਿਹਾਸ ਨੂੰ ਕਵਿਤਾ ਦੇ ਰੂਪ ਵਿੱਚ ਲਿਖ ਕੇ ਬੱਚਿਆਂ ਤੀਕਰ ਪਹੁੰਚਾਉਣਾ, ਪੁਰਾਣੀਆਂ ਲੋਕ ਕਹਾਣੀਆਂ ਨੂੰ ਸਰਲ ਭਾਸ਼ਾ ਵਿੱਚ ਕਵਿਤਾ ਦੇ ਰੂਪ ਵਿੱਚ ਲਿਖਣਾ, ਸਾਇੰਸ ਅਤੇ ਪੰਜਾਬੀ ਸਭਿਆਚਾਰ ਦੇ ਹਰ ਪਹਿਲੂ ਨੂੰ ਵਧੀਆ ਸ਼ਬਦਾਵਲੀ ਵਿੱਚ ਪਰੋ ਕੇ ਲਿਖਣਾ ਪ੍ਰਿੰਸੀਪਲ ਸਾਹਿਬ ਦੇ ਸਾਹਿਤਕ ਗੁਣਾਂ ਦੇ ਝਲਕਾਰੇ ਨੂੰ ਪੇਸ਼ ਕਰਦਾ ਹੈ। ਉਨ੍ਹਾਂ ਨੇ ਪ੍ਰਦੇਸ਼ਾਂ ਵਿੱਚ ਵੱਸਦੇ ਪੰਜਾਬੀਆਂ ਦਾ ਆਪਣੇ ਮਾਪਿਆਂ ਪ੍ਰਤੀ ਪਿਆਰ ਅਤੇ ਉਨ੍ਹਾਂ ਨੂੰ ਮਿਲਣ ਦੀ ਤਾਂਘ ਨੂੰ ਵੀ ਆਪਣੀਆਂ ਰਚਨਾਵਾਂ ਦਾ ਹਿੱਸਾ ਬਣਾਇਆ ਹੈ।

ਆਪਣੀ ਮੁਲਾਕਾਤ ਦੌਰਾਨ ਉਨ੍ਹਾਂ ਦਸਿਆ ਕਿ ਉਹ ਸ਼ੁਰੂ ਤੋਂ ਹੀ ਬੱਚਿਆਂ ਨਾਲ ਜੁੜੇ ਹੋਣ ਕਰਕੇ ਉਨ੍ਹਾਂ ਦੀ ਇੱਛਾ ਸੀ ਕਿ ਉਹ ਸਰਲ ਅਤੇ ਸੌਖੀ ਭਾਸ਼ਾ ਵਿੱਚ ਬਾਲ ਸਾਹਿਤ ਦੀ ਰਚਨਾ ਕਰਨ ਅਤੇ ਬੱਚਿਆਂ ਨੂੰ ਪੜ੍ਹਨ ਲਈ ਮੁਫਤ ਕਿਤਾਬਾਂ ਵੰਡਣ ਤਾਂ ਕਿ ਉਨ੍ਹਾਂ ਦੀ ਰੁੱਚੀ ਸਾਹਿਤ ਪੜ੍ਹਨ ਵਲ ਵਧੇ ਅਤੇ ਬੱਚੇ ਇਨ੍ਹਾਂ ਰਚਨਾਵਾਂ ਤੋਂ ਸੇਧ ਲੈ ਕੇ ਆਪਣੇ ਜੀਵਨ ਵਿੱਚ ਭਰਪੂਰ ਲਾਭ ਉਠਾ ਸਕਣ।

ਮੈਂ ਅਦਾਰਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਵਲੋਂ ਉਨ੍ਹਾਂ ਨੂੰ ਇਸ ਜਾਣ ਪਛਾਣ ਲਈ ਵਧਾਈ ਦਿੰਦਾ ਹਾਂ।

ਇਨ੍ਹਾਂ ਦੀਆਂ ਦੋ ਕਵਿਤਾਵਾਂ ਅੱਗੇ ਪੰਨੇ ਲਿਖੀਆਂ ਹਨ:

*9316133498*

# ਪ੍ਰਿੰ: ਬਹਾਦਰ ਸਿੰਘ ਗੋਸਲ ਦੀਆਂ ਕਵਿਤਾਵਾਂ



ਲੇਖਕ
9876452223

## ਆਓ ਬੱਚਿਓ ! ਕਿਤਾਬਾਂ ਪੜ੍ਹੀਏ

ਪੂਰਾ ਮਨ ਲਗਾ ਕੇ ਪੜ੍ਹੀਏ।
ਕਿਵੇਂ ਬਣਿਆ ਇਤਿਹਾਸ ਦੇਸ਼ ਦਾ,
ਇਤਿਹਾਸ ਦੀ ਬੁੱਕ ਮੰਗਾ ਕੇ ਪੜ੍ਹੀਏ।
ਕਿਸ ਨੇ ਕੀਤੀ ਖੋਜ 'ਜ਼ੀਰੋ' ਦੀ
ਗਣਿਤ ਨੂੰ ਹੱਸ-ਹਸਾ ਕੇ ਪੜ੍ਹੀਏ।
ਜਾਣੀਏ ਮਨੁੱਖ ਦੇ ਸੁੱਖਾਂ ਬਾਰੇ,
ਵਿਗਿਆਨ ਕਿਤਾਬਂ ਚਾਹ ਕੇ ਪੜ੍ਹੀਏ।
ਨਾਲ ਗੁਰਬਾਣੀ ਪਿਆਰ ਜੇ ਪਾਉਣਾ,
ਪੰਜਾਬੀ ਮਨ ਸਮਝਾ ਕੇ ਪੜ੍ਹੀਏ।
ਮਨੋਰੰਜਨ ਲਈ ਬਾਲ ਕਹਾਣੀਆਂ,
ਟੀ.ਵੀ. ਦੂਰ ਹਟਾ ਕੇ ਪੜ੍ਹੀਏ।
ਆਪਣਾ ਗਿਆਨ ਵਧਾਉਣ ਦੀ ਖ਼ਾਤਰ,
ਨਵੀਆਂ-ਨਵੀਆਂ ਲਿਆ ਕੇ ਪੜ੍ਹੀਏ।
ਮਾਂ-ਬਾਪ ਨੂੰ ਖ਼ੁਸ਼ ਕਰਨ ਲਈ,
ਉਨ੍ਹਾਂ ਕੋਲ ਬਿਠਾ ਕੇ ਪੜ੍ਹੀਏ।
'ਗੋਸਲ' ਦੀਆਂ ਮਿਲ ਜਾਣ ਕਵਿਤਾਵਾਂ,
ਉਨ੍ਹਾਂ ਨੂੰ ਉੱਚੀ ਗਾ ਕੇ ਪੜ੍ਹੀਏ।

## ਗ਼ਰੀਬ ਬੱਚਿਆਂ ਦੀ ਰੋਟੀ

ਪਿੰਡ ਵਿੱਚ ਰਹਿੰਦਾ ਗਰੀਬ ਪਰਿਵਾਰ,
ਘਰ ਦੇ ਵਿੱਚ ਸਨ ਬੱਚੇ ਚਾਰ।
ਇਕ ਤੋਂ ਵੱਧ ਇਕ ਹੁਸ਼ਿਆਰ,
ਪਰ ਰਹਿੰਦੇ ਸਨ ਨਾਲ ਪਿਆਰ।
ਇਕ ਦਿਨ ਮਿਲੀਆਂ ਰੋਟੀਆਂ ਦੋ,
ਦਾਲ ਦੀ ਥਾਂ ਥੋੜ੍ਹਾ ਅਚਾਰ।
ਇਕ ਕਹਿੰਦਾ ਮੈਂ ਲੈਣੀ ਇੱਕ,
ਦੂਜਾ ਵੀ ਫਿਰ ਕਰੇ ਤਕਰਾਰ।
ਵੱਡਾ ਕਹਿੰਦਾ ਸਮਝੋ ਤੁਸੀਂ,
ਕਰਕੇ ਸੋਚੋ ਕੁਝ ਵਿਚਾਰ।
ਸਾਰੇ ਆਪਾਂ ਵੰਡ ਕੇ ਖਾਈਏ,
ਵੰਡੀਏ ਰੋਟੀਆਂ ਚਾਰਾਂ ਵਿਚਕਾਰ।
'ਗੋਸਲ' ਦੇਖਿਆ ਜਦ ਉਨ੍ਹਾਂ ਨੂੰ,
ਹਿੱਸੇ ਕੀਤੇ ਦੋ ਦੇ ਚਾਰ।
ਸਭ ਬੱਚਿਆਂ ਨੂੰ ਬਰਾਬਰ ਹਿੱਸਾ,
ਵੰਡ ਲਵੋ ਤੁਸੀਂ ਇਸ ਪ੍ਰਕਾਰ।

## ਬੱਚੇ ਰੱਬ ਦਾ ਰੂਪ

ਦੇਖ ਖੇਡਦੇ ਬੱਚਿਆਂ ਤਾਂਈ,
ਜੀ ਕਰਦਾ ਉਨ੍ਹਾਂ ਵਿੱਚ ਜਾਵਾਂ।
ਆਪਣੀ ਭੁੱਲ ਕੇ ਉਮਰ ਵਡੇਰੀ,
ਮੈਂ ਬੱਚਾ ਹੀ ਬਣ ਜਾਵਾਂ।
ਰੱਜ ਕੇ ਖੇਡਾਂ ਨਾਲ ਉਨ੍ਹਾਂ ਦੇ,
ਖੇਡ ਖੇਡ ਮਨ ਪਰਚਾਵਾਂ।
ਲੈ ਕੇ ਇਕ ਰੰਗੀਨ ਸਾਇਕਲੀ,
ਬੈਠ ਉੱਤੇ ਖ਼ੂਬ ਚਲਾਵਾਂ।
ਇੱਕ ਬੱਚੀ ਤੋਂ ਰੱਸੀ ਲੈ ਕੇ,
ਰੱਸੀ ਟੱਪਾਂ, ਟੱਪੀ ਜਾਵਾਂ।
ਨਾਲ ਰੇਤੇ ਜੋ ਘਰ ਬਣਾਉਂਦੇ,
ਮੈਂ ਵੀ ਰੇਤੇ ਦਾ ਮਹਿਲ ਬਣਾਵਾਂ।

----- 0 -----

**ਰੰਗੀਨ ਪੰਨਾ ਨੰਬਰ 4 ਤੋਂ ਅੱਗੇ ਪੁਸਤਕ ਪੜਚੋਲ ਅਨਮੋਲ ਬਚਪਨ***

ਇਸ ਦੇ ਉਲਟ ਜੈ ਗੋਪਾਲ ਅਸ਼ਕ ਆਪਣੇ ਬਚਪਨ ਨੂੰ ਮੁੜ ਬੁਲਾਉਣ ਦੇ ਵਿਰੁਧ ਹੈ:

*ਲੋਕੀਂ ਆਖਣ ਬਚਪਨ ਆਏ ਮੁੜ ਕੇ ਸਾਡੇ ਜੀਵਨ ਵਿੱਚ।*
*ਖੁਸ਼ੀ ਦੇ ਕੋਈ ਦੀਪ ਜਗਾਏ ਮੁੜ ਕੇ ਸਾਡੇ ਜੀਵਨ ਵਿੱਚ।*
*ਮੈਂ ਨੀ ਚਾਹੁੰਦਾ ਐਪਰ ਮੁੜ ਕੇ ਬਚਪਨ ਮੇਰਾ ਆ ਜਾਵੇ।*
*ਮੈਨੂੰ ਫੇਰ ਗੁਲਾਮੀ ਦੇ ਦਿਨ ਮਾਲਿਕ ਮੇਰਾ ਦਿਖਲਾਵੇ।*

*ਮੇਰਾ ਬਾਪੂ ਨਾਲ ਪੰਜਾਹ ਸੱਠ ਬੰਦਿਆਂ ਦੇ ਸੰਗ ਫੜਿਆ ਜਾਂਦੈ।*
*ਸੁਤੰਤਰਤਾ ਸੈਲਾਨੀ ਦਲ ਉਹ ਜੇਲ੍ਹ ਦੇ ਅੰਦਰ ਡੱਕਿਆ ਜਾਂਦੈ।*
*ਘਰ ਵਿੱਚ ਰੋਣਾ ਧੋਣਾ ਮੱਚਿਆ, ਓਸ ਮਾਹੌਲ 'ਚ ਜਨਮ ਲਿਆ ਸੀ।*
*ਉਹ ਦਿਨ ਮੁੜਕੇ ਕਿੱਦਾਂ ਮੰਗਾਂ ਸਾਡੇ ਘਰ ਵਿੱਚ ਵਖ਼ਤ ਪਿਆ ਸੀ।*

ਬਹੁਤੇ ਕਵੀ ਬਚਪਨ ਦੇ ਸੁਹਪਣ ਨੂੰ ਯਾਦਾਂ ਦੇ ਕਲਾਵੇ ਵਿੱਚ ਲਕੋਈਂ ਬੈਠੇ ਹਨ:

*ਤੋਤਲਿਆਂ ਬੋਲਾਂ ਤੋਂ ਮਿੱਠੀ ਕੋਈ ਨਹੀਂ ਜ਼ੁਬਾਨ।*
*ਕੂੜ ਕਪਟ ਨ ਦਿਸੇ ਬਨਾਵਟ ਕੋਰੀ ਨੰਨ੍ਹੀ ਜਾਨ।*
*(ਰਮੇਸ਼ ਜਾਨੀ)*

*ਬਚਪਨ ਹੁੰਦੈ ਫ਼ਿਕਰ ਤੋਂ ਕੋਰਾ, ਖੁਸ਼ੀਆਂ ਦਾ ਭੰਡਾਰ ਜਿਹਾ।*
*ਰੇਸ਼ਮ ਵਰਗਾ ਕੋਮਲ-ਕੂਲਾ, ਚੰਨ ਦੇ ਚੰਦਨ ਹਾਰ ਜਿਹਾ।*
*ਮਾਂ ਦੇ ਚਲਦੇ ਰੰਗ-ਬਿਰੰਗੇ ਚਰਖੇ ਦੀ ਘੁਮਕਾਰ ਜਿਹਾ।*
*ਘਰ ਘਰ ਦੇ ਵਿੱਚ ਬਚਪਨ ਹੁੰਦਾ ਹੈ ਰੱਬੀ ਅਵਤਾਰ ਜਿਹਾ।*
*(ਸਿਰੀ ਰਾਮ ਅਰਸ਼)*

*ਮਨਾਉਣ ਲਈ ਡਿਮਾਂਡ ਆਪਣੀ ਕਦੇ ਰੋਣਾ ਤੇ ਰੁਸ ਜਾਣਾ,*
*ਤੇ ਫਿਰ ਮਾਂ ਦਾ ਕਈ ਵਾਰੀ ਮਨਾਉਣਾ ਯਾਦ ਆਉਂਦਾ ਏ।*
*ਉਮਰ ਬਚਪਨ ਦੀ 'ਦਾਨਿਸ਼' ਬਾਦਸ਼ਾਹਾਂ ਜੈਸੀ ਹੁੰਦੀ ਏ,*
*ਜੋ ਮਨ ਚਾਹੇ ਉਹ ਮਿਲ ਜਾਣਾ ਜੋ ਖਾਣਾ ਯਾਦ ਆਉਂਦਾ ਏ।*
*(ਦੇਸ ਰਾਜ ਦਾਨਿਸ਼)*

*ਖੇਡ ਗੁੱਡੀਆਂ ਪਟੋਲੇ ਦੀ ਉਮਰ ਅੱਲੀਆਂ ਪ੍ਰੀਤਾਂ ਦੀ।*
*ਸਿਰਫ਼ ਬਚਪਨ ਦੀ ਮੁੱਲ ਪਾਵੇ ਇਨ੍ਹਾਂ ਅਨਮੋਲ ਰੀਤਾਂ ਦੀ।*
*ਬੜਾ ਆਜ਼ਾਦ ਹੈ ਬਚਪਨ, ਕਿਸੇ ਵਲਗਣ ਤੋਂ, ਘੇਰੇ ਤੋਂ।*
*ਕਿੰਨਾ ਅਣਜਾਣ ਹੈ ਬਚਪਨ, 'ਇਹ ਤੇਰੇ ਤੋਂ, ਇਹ ਮੇਰੇ ਤੋਂ'।*
*(ਹਰਭਜਨ ਸਿੰਘ ਯੋਗੀ)*

ਪ੍ਰੋ: ਜਸਵੰਤ ਸਿੰਘ ਕੈਲਵੀ ਬਚਪਨ ਦੇ ਵਡੇਰੇ ਖਜ਼ਾਨੇ ਨੂੰ ਕਾਗਜ਼ 'ਤੇ ਲਿਖੇ ਜਾਣ ਨੂੰ ਔਖਾ ਸਮਝਦਾ ਹੈ:

*ਬਚਪਨ ਦੇ ਨਜ਼ਾਰੇ ਨੂੰ, ਲਿਖ ਬੋਲ ਨਹੀਂ ਸਕਦਾ।*
*ਮਹਿਕਾਂ ਦਾ ਖ਼ਜ਼ਾਨਾ ਇਹ, ਮੈਂ ਤੋਲ ਨਹੀਂ ਸਕਦਾ।*
*ਕਾਗਜ਼ ਤੇ ਬੜਾ ਸੌਖਾ, ਕੁੱਝ ਸ਼ਬਦ ਟਿਕਾ ਦੇਣੇ,*
*ਸੌ ਰੰਗ ਨੇ ਬਚਪਨ ਦੇ ਮੈਂ ਘੋਲ ਨਹੀਂ ਸਕਦਾ।*

ਪੁਸਤਕ ਦੇ ਸੰਪਾਦਕ ਸ਼੍ਰੀ ਭਗਤ ਰਾਮ ਰੰਗਾੜਾ ਨੂੰ ਮਾਂ, ਪਿਉ, ਦਾਦਾ, ਦਾਦੀ ਦੀ ਯਾਦ ਦੇ ਨਾਲ ਬਚਪਨ ਦੀ ਹਰ ਸ਼ਰਾਰਤ, ਹਰ ਅਦਾ ਨੂੰ ਯਾਦ ਕਰ ਰੱਬ ਤੋਂ ਬਚਪਨ ਵਾਪਸ ਮੰਗਦਾ ਹੈ:

*ਹਾਕਾਂ ਮਾਰਕੇ 'ਆਜੋ ਯਾਰੋ' ਇਕ ਦੂਜੇ ਨੂੰ ਕਹਿੰਦੇ ਰਹਿੰਦੇ।*
*ਖਿੱਦੋ-ਖੂੰਡੀ ਅਤੇ ਸਟਾਪੂ ਫੁੱਟਬਾਲ ਸਾਂ ਖੇਡਦੇ ਰਹਿੰਦੇ।*
*ਵਰਜ਼ਿਸ਼ ਕਰਦੇ, ਖੇਡ ਕਬੱਡੀ, ਡਲਿਆਂ ਉੱਤੇ ਭੱਜਦੇ ਰਹਿੰਦੇ।*
*ਪਿਆਰੀ ਖੇਡ ਸੀ ਲੁਕਣਮਿਟੀ, ਇਕ-ਦੂਜੇ ਨੂੰ ਢੂੰਡਦੇ ਰਹਿੰਦੇ।*
*ਮੁੰਡੇ ਕੁੜੀ 'ਚ ਫ਼ਰਕ ਨਹੀਂ ਸੀ, ਲੰਬੀ ਲੰਬੀ ਪੀਂਘ ਚੜ੍ਹਾਈ।*
*ਖੁਸ਼ੀ ਨਾਲ ਜੋ ਬੀਤਿਆ ਬਚਪਨ, ਭੁਲਦੀ ਨਹੀਂ ਹੈ ਯਾਦ ਭੁਲਾਈ।*
*ਗੰਨੇ ਚੂਪੇ, ਸ਼ੱਕਰ ਖਾਧੀ, ਤਾਜ਼ਾ ਗੁੜ ਸੀ ਮਿਲੇ ਖਲਾੜੀ।*
*ਟਸਕੇ ਅੰਬ, ਅਮਰੂਦ, ਸੰਤਰੇ, ਤੋੜ ਸੀ ਲਿਆਂਦੇ ਮੇਰੇ ਆੜੀ।*
*ਮੇਲੇ ਦੇਖੇ ਬਾਪੂ ਦੇ ਸੰਗ, ਹਾਥੀ ਦੀ ਵੀ ਕਰੀ ਸਵਾਰੀ।*
*ਝੂਲੇ ਅਸੀਂ ਬੜੀ ਸਾਂ ਝੂਲੇ, ਨਜ਼ਾਰਾ ਆਂਦਾ ਸੀ ਇਕ ਵਾਰੀ।*

ਸ੍ਰੀ ਪਰਸਰਾਮ ਸਿੰਘ ਬੱਧਣ ਬਚਪਨ ਦੀ ਅਮੀਰੀ ਗਰੀਬੀ ਦੀ ਗਲ ਕਰਦਾ ਚੰਗੇਰੇ ਬਚਪਨ ਲਈ ਕੁਝ ਕਰਨ ਦੀ ਸੋਚਦਾ ਹੈ:

*ਕਿਤੇ ਹਸਦਾ ਕਿਤੇ ਰੁਲਦਾ ਬਚਪਨ,*
*ਵੇਖ ਰਹੇ ਹਾਂ ਚਾਰੇ ਪਾਸੇ।*
*'ਬੱਧਣ' ਸੋਚੋ ਉਨ੍ਹਾਂ ਲਈ ਕੁਝ*
*ਜਿਨ੍ਹਾਂ ਫੜੇ ਨੇ ਹੱਥ 'ਚ ਕਾਸੇ।*
*ਆਓ ਰਲ-ਮਿਲ ਸਾਰੇ ਆਪਾਂ,*
*ਮਨ ਵਿੱਚ ਇਹ ਧਾਰਨਾ ਧਰੀਏ।*
*ਬਚਪਨ ਹੱਸੂ ਦੇਸ ਵੀ ਹੱਸੂ*
*ਬਚਪਨ ਲਈ ਆਪਾਂ ਕੁੱਝ ਕਰੀਏ।*

ਸ: ਅਮਰਜੀਤ ਸਿੰਘ ਪਟਿਆਲਾ ਦੀ ਬਚਪਨ ਦੀ ਨਾਦਾਨੀ ਨੂੰ ਅੱਜ ਦੇ ਮਜ਼ਹਬੀ ਝੰਜਟਾਂ ਤੋਂ ਦੂਰ ਸਮਝਦਾ ਹੈ:

*ਮੈਂ ਸਾਂ ਜਾਣਦਾ ਮੇਰਾ ਬੜਾ ਸ਼ੈਤਾਨ ਸੀ ਬਚਪਨ।*
*ਕਦੀ ਭੋਲਾ, ਕਦੀ ਚੰਚਲ, ਮਗਰ ਨਾਦਾਨ ਸੀ ਬਚਪਨ।*
*ਨਾ ਕੋਈ ਵਲ-ਵਲੇਵਾਂ ਸੀ, ਤੇ ਨਾ ਮਜ਼ਹਬਾਂ ਦਾ ਝੰਜਟ ਸੀ,*
*ਹਿੰਦੂ, ਸਿੱਖ, ਈਸਾਈ ਨਾ ਹੀ ਮੁਸਲਮਾਨ ਸੀ ਬਚਪਨ।*

ਸ਼੍ਰੀ ਰਾਜ ਜਲ਼ਮੀ ਤੇ ਸ੍ਰੀਮਤੀ ਰਜਿੰਦਰ ਕੌਰ ਬਚਪਨ ਦੀ ਯਾਦਾਂ ਨੂੰ ਯਾਦ ਕਰਦੇ ਹਨ:

*ਚਾਵਾਂ ਨਾਲ ਖੇਡਦੇ ਤੇ ਮੀਂਹਾਂ ਵਿੱਚ ਭੱਜਦੇ।*
*ਨੇਹਰੀਆਂ ਦੇ ਵਿੱਚ ਇੱਕ ਦੂਜੇ ਨਾਲ ਵੱਜਦੇ।*
*ਟੈਂਕੀ ਪਾਣੀ ਨਾਲ ਛਿੱਟੇ ਮਾਰ ਮਾਰ ਨ੍ਹਾਇਆ ਏ।*
*ਨਿੱਕਾ ਸੀ ਯਤੀਮ ਹੋਇਆ ਯਾਦ ਮੈਨੂੰ ਆਇਆ ਏ।*
*(ਰਾਜ ਜਲ਼ਮੀ)*

*ਉਹ ਬਾਬਲ ਦਾ ਵਿਹੜਾ, ਉਹ ਦਾਦੇ ਦਾ ਖੇੜਾ, ਉਹ ਵੀਰਾਂ ਦਾ ਹੱਸਣਾ, ਤੇ ਸੁਰਗਾਂ ਦਾ ਵੱਸਣਾ ਦੇਸਾਂ ਦਾ ਰਾਜੇ, ਪ੍ਰੇਦਸੀਂ ਸਿਧਾਏ, ਪਰਾਏ ਪਰਾਏ ਪਰਾਏ ਪਰਾਏ।* *(ਰਜਿੰਦਰ ਕੌਰ)*

ਸ. ਬਲਵੀਰ ਸਿੰਘ ਸੈਣੀ ਬਚਪਨ ਵਰਗੇ ਪਿਆਰ ਨੂੰ ਸਾਰੀ ਉਮਰ ਨਾ ਮਿਲਣ ਦੀ ਗਲ ਕਰਦਾ ਹੈ:

*ਹੁਣੇ ਹੀ ਲੜ ਪਏ, ਹੁਣੇ ਇਕੱਠੇ, ਹੁਣੇ ਗਲੱਬਕੜੀ ਪਾਈ।*
*ਅਮੀਰੀ-ਗ਼ਰੀਬੀ, ਜਾਤ-ਪਾਤ ਵੀ, ਕਦੇ ਨਾ ਆੜੇ ਆਈ।*
*ਨਾ ਕਸਮਾਂ, ਨਾ ਸੌਦੇਬਾਜੀ, ਨਾ ਕੋਈ ਕੌਲ-ਕਰਾਰ।*
*ਸਾਰੀ ਉਮਰ ਹੀ ਮਿਲਦਾ ਨਹੀਂ ਹੈ, ਬਚਪਨ ਵਰਗਾ ਪਿਆਰ।*

ਸ: ਅਮਰਜੀਤ ਸਿੰਘ ਸੰਧੂ ਜਿੰਦਗੀ ਦੀਆਂ ਸਟੇਜ਼ਾਂ ਦੀ ਗੱਲ ਕਹਿੰਦਾ ਕਹਿੰਦਾ ਜਦੋਂ ਗ੍ਰਹਿਸਤ ਦੀ ਗੱਲ ਕਰਦਾ ਹਾਂ ਤਾਂ ਮਜ਼ਬੂਰ ਹੋ ਕੇ ਕਹਿੰਦਾ ਹੈ ਕਿ ਮੇਰਾ ਬਚਪਨ ਮੌੜ ਦੇ:

*ਮੈਂ ਆਇਆ ਵਿੱਚ ਗ੍ਰਿਸਤ ਦੇ, ਤਾਂ ਮਾਇਆ ਨੇ ਮੋਹ ਪਾ ਲਿਆ।*
*ਕਰ ਧਨ-ਜੋਬਨ ਦੀ ਲਾਲਸਾ, ਮੈਂ ਯੋਗ-ਅਯੋਗ ਭੁਲਾ ਲਿਆ।*
*ਮੈਂ ਟੱਬਰ ਦੇ ਢਿੱਡ ਵਾਸਤੇ, ਹਰ ਸਾਕ-ਸਬੰਧੀ ਖਾ ਲਿਆ।*
*ਮੈਂ ਰੱਬ ਭੁਲਾਇਆ ਰੱਬ ਜੀ, ਮਾਇਆ ਨੂੰ ਰੱਬ ਬਣਾ ਲਿਆ।*
*ਮੈਂ ਪੀਤੀ ਰੱਤ ਮਜ਼ਬੂਰ ਦੀ, ਮੇਰੀ ਸਾਰੀ ਰੱਤ ਨਿਚੋੜ ਦੇ।*
*ਮੇਰਾ ਬਚਪਨ ਮੈਨੂੰ ਮੋੜ ਦੇ ! ਮੇਰਾ ਬਚਪਨ ਮੈਨੂੰ ਮੋੜ ਦੇ !*

ਸ: ਸ਼ਾਮ ਸਿੰਘ ਅੰਗ ਸੰਗ ਬਚਪਨ ਨੂੰ ਭੋਲੇਪਨ ਵਜੋਂ ਵੇਖਦਾ ਹੈ:

*ਭੋਲੇਪਨ ਘੇਰਿਆ ਜ਼ਿੰਦਗੀ ਦੀ ਤੋਰ ਨੂੰ।*
*ਗਾਉਣ ਸਮਝ ਲਿਆ ਸੀ ਪਾਏ ਜਾਂਦੇ ਸ਼ੋਰ ਨੂੰ।*
*ਭੋਲੇਪਨ ਵਿੱਚ ਕੁਝ ਗਲਤ ਨਹੀਂ ਸੀ ਲੱਗਦਾ।*
*ਫ਼ਰਕ ਨਾ ਲੱਗੇ ਕੋਈ ਪਾਣੀ ਅਤੇ ਅੱਗ ਦਾ।*

ਡਾ. ਗੁਰਚਰਨ ਕੌਰ ਕੋਚਰ ਬਚਪਨ ਦੀ ਖ਼ੂਬਸੂਰਤੀ ਦੀ ਗੱਲ ਕਰਦੀ ਹੈ:

*ਬੜੇ ਹੀ ਖ਼ੂਬਸੂਰਤ ਸਨ ਉਹ ਸਾਰੇ ਸਾਲ ਬਚਪਨ ਵਿੱਚ।*
*ਅਸੀਂ ਰਹਿੰਦੇ ਸੀ ਜਦ ਮਿਲ ਕੇ ਬਜ਼ੁਰਗਾਂ ਨਾਲ ਬਚਪਨ ਵਿੱਚ।*

ਪ੍ਰਿੰ: ਬਹਾਦਰ ਸਿੰਘ ਗੋਸਲ ਵੀ ਬਚਪਨ ਦੀ ਵਾਪਸ ਲਈ ਜੁਗਤਾ ਬਣਾਉਂਦਾ ਹੈ:

*'ਗੋਸਲ' ਐਸੀ ਜੁਗਤ ਬਣਾਈਏ*
*ਅਪਣਾ ਬਚਪਨ ਮੋੜ ਲਿਆਈਏ।*
*ਬਚਪਨ ਖ਼ਾਤਰ ਦੋ ਹੱਥ ਜੋੜੋ*
*ਰੱਬਾ ਮੇਰਾ ਬਚਪਨ ਮੋੜੋ।*

ਸ. ਗੁਰਦਰਸ਼ਨ ਸਿੰਘ ਮਾਵੀ ਬਚਪਨ ਦੀਆਂ ਬਹਾਰਾਂ ਵਿੱਚ ਮਸਤ ਹੋ ਕੇ ਬਚਪਨ ਨੂੰ ਮੁੜ ਗਾਉਣ ਦੀ ਗੱਲ ਕਰਦਾ ਹੈ:

*ਸੂਏ ਤੇ ਰਿਹਾ ਆਣਾ-ਜਾਣਾ,, ਨਿੱਤ ਘੜਦੇ ਸੀ ਨਵਾਂ ਬਹਾਨਾ।, ਬਚਪਨ ਲੁੱਟੀ ਮੌਜ ਬਹਾਰ ਯਾਦ ਆਉਂਦੀ ਹੈ ਬਾਰਬਾਰ।, 'ਮਾਵੀ' ਜੇ ਬਚਪਨ ਮੁੜ ਆਵੇ।, ਲੱਖ ਲੱਖ ਰੱਬ ਦਾ ਸ਼ੁਕਰ ਮਨਾਵੇ।*

ਦਵਿੰਦਰ ਹੀਰ ਬਚਪਨ ਦੀ ਤਾਰੀਫ਼ ਕਰਦੀ ਇਸ ਤਰ੍ਹਾਂ ਕਰਦੀ ਹੈ:

*ਸੋਹਣਾ ਜੀਹਦਾ ਮੁੱਲ ਨਹੀਂ ਕੋਈ, ਬਚਪਨ ਵਰਗਾ ਫੁੱਲ ਨਹੀਂ ਕੋਈ, ਬਚਪਨ ਖ਼ੁਦਗ਼ਰਜ਼ੀ ਤੋਂ ਉਪਰ, ਬਚਪਨ ਵਰਗੀ ਖੁੱਲ੍ਹ ਨਹੀਂ ਕੋਈ।*

ਤ੍ਰੈਲੋਚਨ ਲੋਚੀ ਬਚਪਨ ਦੇ ਵਿਹੜੇ, ਖੇੜੇ, ਸ਼ਾਮਾ, ਸਵੇਰੇ, ਕੰਧਾਂ, ਬਨੇਰੇ ਲਭਦਾ:

*ਮੈਨੂੰ ਮੇਰਾ ਬਚਪਨ ਕਿਤਿਉਂ ਲੱਭ ਦਿਓ*
*ਉਹੀਓ ਵਿਹੜਾ, ਓਹੀਓ ਖੇੜਾ*
*ਉਹੀ ਸ਼ਾਮ ਤੇ ਉਹੀ ਸਵੇਰਾ*
*ਉਹੀਓ ਕੰਧਾਂ, ਉਹੀਓ ਛੱਤਾਂ*
*ਉੱਚਾ ਉਹੀਓ ਹੋਵੇ ਬਨੇਰਾ*

ਹਰਪ੍ਰੀਤ ਕੌਰ ਪ੍ਰੀਤ ਵੀ ਬਚਪਨ ਦੀ ਯਾਦਾਂ ਨੂੰ ਨਾ ਭੁਲਣ ਦੀ ਗੱਲ ਕਰਦੀ ਹੈ:

*ਵੱਡੀ ਉਮਰ ਡੂੰਘੀਆਂ ਸੋਚਾਂ ਦੇ ਵੱਸ ਪੈ ਗਏ ਹਾਂ,*
*'ਪ੍ਰੀਤ' ਕਹੇ ਕਿੰਝ ਭੁੱਲਾਂ ਉਹ ਉਡਾਰੀ ਬਚਪਨ ਦੀ।*

ਅਖੀਰ ਵਿੱਚ ਇਸ ਪੜਚੋਲ ਚਰਚਾ ਨੂੰ ਸਮੇਟਦਿਆਂ ਹੋਇਆਂ ਇਹ ਗੱਲ ਡੰਕੇ ਦੀ ਚੋਟ ਤੇ ਕਹਿ ਸਕਦੇ ਹਾਂ ਕਿ ਸੁਲਝੇ ਹੋਏ ਸੰਪਾਦਕ ਸ੍ਰੀ ਰੰਗਾੜਾ ਦੀ ਪਾਰਖੂ ਅੱਖ ਨੇ ਸਾਰੇ ਕਵੀਆਂ ਤੇ ਉਨ੍ਹਾਂ ਦੀਆਂ ਕਵਿਤਾਵਾਂ ਦੀ ਸਹੀ-ਸਹੀ ਚੋਣ ਕਰਕੇ 'ਅਨਮੋਲ ਬਚਪਨ' ਪੁਸਤਕ ਨੂੰ ਪੰਜਾਬੀ ਸਾਹਿਤ ਵਿੱਚ ਮਹੱਤਤਾ ਦਿਵਾਉਣ ਦਾ ਵਡੇਰਾ ਕਾਰਜ ਕੀਤਾ ਹੈ। ਜਿਥੇ ਸੰਪਾਦਕ ਜੀ ਲੱਖ-ਲੱਖ ਵਧਾਈ ਦੇ ਪਾਤਰ ਹਨ ਉਥੇ ਕਵੀ ਤੇ ਕਵਿਤ੍ਰੀਆਂ ਵੀ ਉਨੀਆਂ ਹੀ ਵਧਾਈ ਦੀਆਂ ਪਾਤਰ ਹਨ।

----- 0 -----

# ਯੋਗੀ ਦਾ ਪੈਗ਼ਾਮ ਜਨਤਾ ਦੇ ਨਾਮ

## ਪੁਰਾਣੀ ਕਮਜ਼ੋਰੀ ਕਿਉਂ ?

ਪੁਰਾਣੀ ਕਮਜ਼ੋਰੀ ਚਾਹੇ ਸਰੀਰਕ ਹੋਵੇ ਜਾਂ ਮਾਨਸਿਕ, ਅਜਿਹੀ ਲਾਹਨਤ/ਕੋਹੜ ਹੈ, ਜਿਹੜੀ ਤੰਦਰੁਸਤੀ ਨੂੰ ਵੀ ਘੁੁੰਣ ਵਾਗ ਖਾ ਰਹੀ ਹੈ । ਫਾਸਟ ਫੂਡ, ਵੈਸਟਰਨ ਕਲਚਰ ਦਾ ਖਾਨ-ਪਾਨ, ਗਲਤ ਪਹਿਨਾਵਾ, ਦੇਰ ਰਾਤ ਤੱਕ ਜਾਗਣਾ (ਸਵੇਰ ਤੱਕ), ਕਸਰਤ ਨਾ ਕਰਨਾ, ਸਰਾਬ ਆਦਿ ਨਸ਼ੀਲੇ ਪਦਾਰਥਾਂ ਦਾ ਸੇਵਨ ਅਤੇ ਪੁਰਾਣੀਆਂ ਬੀਮਾਰੀਆਂ ਜਿਵੇ ਪੀਲੀਆ, ਟਾਈਫਾਇਡ, ਪੇਟ ਦੀ ਕਮਜ਼ੋਰੀ, ਧਰਨ, ਕੋਡੀ ਦਾ ਗਿਰਨਾ ਆਦਿ ਨਾਲ ਮਾਨਸਿਕ ਅਤੇ ਸਰੀਰਕ ਸੰਤੁਲਨ ਵਿਗੜ ਜਾਂਦਾ ਹੈ, ਜਿਸ ਕਾਰਨ ਕਮਜ਼ੋਰੀ ਦਿਨ-ਬ-ਦਿਨ ਹਰ ਕਿਸੇ ਨੂੰ ਹੋ ਗਈ ਹੈ । ਇਸ ਕਮਜ਼ੋਰੀ ਨਾਲ ਨੌਜਵਾਨ ਪੀੜੀ ਦੇ ਮੁੱਖ 'ਤੇ ਨੂਰ ਦਿਖਣਾ ਤਾਂ ਦੂਰ ਦੀ ਗੱਲ, ਗਲ੍ਹਾਂ ਅਤੇ ਪੂਰਾ ਸਰੀਰੀ ਬਿਲਕੁੱਲ ਸੁੱਕਿਆ ਹੋਇਆ, ਤੇਜ਼ਹੀਨ ਦਿਖਾਈ ਦਿੰਦਾ ਹੈ ਅਤੇ ਗ੍ਰਹਿਸਥ, ਸਿਖ਼ਰ ਦੀ ਜਵਾਨੀ ਸ਼ੁਰੂ ਹੋਣ ਤੋਂ ਪਹਿਲਾ ਆਪਣੀ ਜਵਾਨੀ ਦਾ ਮਾਨ ਗੁਆਉਣ ਨਾਲ ਡਿਪ੍ਰੇਸ਼ਨ ਵਿੱਚ ਆ ਕੇ ਸਹੀ ਇਲਾਜ ਨਾ ਮਿਲਣ ਕਾਰਨ ਆਤਮਹੱਤਿਆ ਵਰਗੇ ਫੈਸਲਾ ਕਰ ਲੈਂਦੇ ਹਨ ਅਤੇ ਫਿਰ ਸਮਾਜਿਕ ਸ਼ਰਮ ਦੇ ਡਰ ਕਾਰਨ ਪਰਿਵਾਰ ਨਾਲ ਵਿਚਾਰ ਨਾ ਕਰਕੇ ਗਲਤ ਨਸ਼ੇ ਦੇ ਚੁੰਗਲ ਵਿੱਚ ਫਸ ਜਾਂਦੇ ਹਨ।

**ਨੋਟ: ਸਾਡੇ ਕੋਲ ਆਉਣ ਵਾਲੇ 12 ਤੋਂ 91 ਸਾਲ ਦੇ ਮਰੀਜ਼, ਜੋ ਵੱਖ-ਵੱਖ ਬੀਮਾਰੀਆਂ ਤੋਂ ਪੀੜਤ ਸਨ, ਹੁਣ ਪੂਰੀ ਤਰ੍ਹਾਂ ਸੰਤੁਸ਼ਟ ਹਨ**

ਅਸੀ ਅਜਿਹੇ ਕਈ ਇਸ਼ਤਿਹਾਰ/ਦੁਕਾਨਾਂ 'ਤੇ ਤੁਰੰਤ ਅਸਰ ਕਰਨ ਵਾਲੀ ਆਰਜੀ/ਨਸ਼ਿਆਂ ਨਾਲ ਭਰੀਆਂ ਦਵਾਈਆਂ ਦਾ ਇਸਤੇਮਾਲ ਕਰਕੇ ਆਪਣੇ ਪੈਰ 'ਤੇ ਖੁੱਦ ਕੁਹਾੜੀ ਮਾਰ ਰਹੇ ਹਾਂ । ਸੋਚੋ, ਸਾਨੂੰ ਇਹ ਰੋਗ ਕਿਉਂ ਲੱਗਿਆ ?

**ਇਸਦਾ ਸਫਲ ਇਲਾਜ ਕਰਾਓ ਅਤੇ ਪੂਰੀ ਉਮਰ ਰੋਗਮੁਕਤ ਹੋ ਜਾਓ**

**1, 7, 15 ਦਿਨਾਂ ਵਿੱਚ ਸਫਲ ਇਲਾਜ ਸੰਭਵ ਨਹੀਂ । ਇਸ ਲਈ ਪੈਸਾ ਅਤੇ ਸਮਾਂ ਬਰਬਾਦ ਨਾ ਕਰੋ ।**

**Specialist in Secret Diseases (Since 1944)**

HEALTH SEX URINE SKIN

**www.yogisayurveda.com**




Khandani Vaid (B.A.M.S.) AYURVEDACHARYA

# SUKHJINDER SINGH YOGI

## S/o LATE VAID HARBHAJAN SINGH YOGI

**CHANDIGARH** (Every Friday & Saturday) 2ND FLOOR ONLY
SCO 1034, Sector 22-B, Opposite Sector 17 Bus Stand

**LUDHIANA JALANDHAR AMRITSAR**

**ਤੁਰੰਤ ਪੁੱਛੋ : +91 99140-00365, +91 93570-00019**